੩੧ਵਾਂ ਸਾਲ

# ਵਰਿਆਮ

ਜਨਵਰੀ, ੨੦੦੬


ਸ਼ਹੀਦੀ ਸਮਾਰਕ, ਮਲੇਰ ਕੋਟਲਾ

ਕੋਟਲੇ ਦੀ ਧਰਤੀ ਦੀ ਕਿਆ ਸ਼ਾਨ ਹੈ, ਜੰਗੇ ਆਜ਼ਾਦੀ ਦਾ ਇਹ ਮੈਦਾਨ ਹੈ।




# ਕੋਟਲੇ ਦੀ ਧਰਤ

ਕੋਟਲੇ ਦੀ ਧਰਤ ਦੀ ਕਿਆ ਸ਼ਾਨ ਹੈ, ਜੰਗੇ ਆਜ਼ਾਦੀ ਦਾ ਇਹ ਮੈਦਾਨ ਹੈ
ਸੂਰਮੇ ਤੋਪਾਂ ਦੇ ਅੱਗੇ ਆ ਖੜ੍ਹੇ, ਵਾਰਨੀ ਵਤਨਾਂ ਤੋਂ ਆਪਣੀ ਜਾਨ ਹੈ
ਤਿੰਨ ਪਲੀਤੇ ਚੱਟ ਜਾਂ ਚੱਲੀ ਤੋਪ ਨਾ, ਚਲ ਗਈ ਆਇਆ ਧੁਰੋਂ ਫੁਰਮਾਨ ਹੈ
ਪੁਛਦੈ ਵਰਿਆਮ ਢੀਮਾਂ ਜੋੜ ਕੇ, ਕੱਦ ਮੇਰਾ ਹੁਣ ਤੋਪ ਨੂੰ ਪਰਵਾਨ ਹੈ ?
ਕਹਿ ਗਿਆ ਮਾਮੇ ਨੂੰ ਜ਼ਿਦ ਕਰ ਭਾਣਜਾ, ਮੈਂ ਵੀ ਹੋਣਾ ਦੇਸ ਤੋਂ ਕੁਰਬਾਨ ਹੈ
ਬਿਸ਼ਨ ਸਿੰਘ ਕਾਵਨ ਨੂੰ ਫੜਿਆ ਦਾੜ੍ਹੀਓਂ, ਲੱਗ ਪਿਆ ਲੰਦਨ ਨੂੰ ਝਟਕੇ ਲਾਣ ਹੈ
ਲਹੂ ਸ਼ਹੀਦਾਂ ਦੇ ਨੇ ਧਰਤੀ ਸਿੰਜ ਕੇ, ਲਾਲ ਸੂਹਾ ਕਰ ਦਿੱਤਾ ਅਸਮਾਨ ਹੈ
ਹੋ ਗਏ ਬੇਵਤਨ ਵਤਨਾਂ ਵਾਸਤੇ, ਔਣਗੇ ਕਦ ਨਾ ਕੋਈ ਅਨੁਮਾਨ ਹੈ
ਮਾਰ ਸ਼ੇਰਾਂ ਦੀ ਨੂੰ ਗਿੱਦੜ ਖਾ ਰਹੇ, ਦੇਸ਼ ਵਾਸੀ ਨਾ ਕੋਈ ਅਨਜਾਣ ਹੈ
ਇਹ ਸੁਤੰਤਰਤਾ ਅਧੂਰੀ ਹੈ ਅਜੇ, ਆਉਣਾ ਆਜ਼ਾਦੀ ਅਸਲ ਦਿਲਵਾਣ ਹੈ
ਭੁੱਲ ਨਾ ਜਾਇਓ ਸ਼ਹੀਦਾਂ ਨੂੰ ਕਿਤੇ, ਕੌਮ ਨੂੰ ਇਸ ਵਿਚ ਬੜਾ ਨੁਕਸਾਨ ਹੈ
ਬਸ ਕਰੋ 'ਅਮਰੀਕ' ਲੰਬੀ ਦਾਸਤਾਂ, ਅੱਜ ਸ਼ਹੀਦਾਂ ਕਰ ਕੇ ਹਿੰਦੁਸਤਾਨ ਹੈ।

—ਮਾਸਟਰ ਅਮਰੀਕ ਸਿੰਘ

# ਵਰਿਆਮ

ਜਨਵਰੀ -੨੦੦੬
ਜਿਲਦ-੩੧
ਅੰਕ- ੩

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ· | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ

**ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਸ਼ਰਧਾਂਜਲੀ ਤੋਪਾਂ ਦੇ ਹਾਣੀਆਂ ਨੂੰ

ਭਾਰਤ ਵਿਚ ਵਿਦੇਸ਼ੀ ਰਾਜ ਦੀ ਦਾਸਤਾਂ ਬਹੁਤ ਲੰਬੀ ਹੈ ਅਤੇ ਏਨਾ ਹੀ ਲੰਬਾ ਇਸ ਵਿਰੁੱਧ ਸੰਘਰਸ਼ ਦਾ ਇਤਿਹਾਸ ਹੈ। ਫਰਕ ਕੇਵਲ ਏਨਾ ਹੈ ਕਿ ਪਹਿਲਾਂ ਦੇ ਵਿਦੇਸ਼ੀ ਹਮਲਾਵਰ ਹੌਲੀ ਹੌਲੀ ਦੇਸੀ ਹੋ ਗਏ ਅਤੇ ਅੱਜ ਕੱਲ੍ਹ ਵਿਦੇਸੀ ਤੋਂ ਭਾਵ ਅੰਗਰੇਜ਼ਾਂ ਦਾ ਰਾਜ ਹੀ ਲਿਆ ਜਾਂਦਾ ਹੈ। ਕਹਾਣੀ ਦਾ ਦਿਲਚਸਪ ਪਹਿਲੂ ਇਹ ਹੈ ਕਿ ਪਹਿਲਾਂ ਵਾਲੇ ਹਮਲਾਵਰ ਮਿੱਥ ਕੇ ਆਏ ਸਨ ਅਤੇ ਤਗੜੇ ਖੂਨ ਖਰਾਬੇ ਬਾਅਦ ਇਸ ਦੇਸ਼ 'ਤੇ ਕਾਬਜ਼ ਹੋਏ ਸਨ ਅਤੇ ਸਾਰਾ ਸਮਾਂ ਵੱਖ-ਵੱਖ ਥਾਵਾਂ 'ਤੇ ਬਗਾਵਤਾਂ ਸਰ ਕਰਨ ਵਿਚ ਹੀ ਲੱਗੇ ਰਹੇ। ਅੰਗਰੇਜ਼ਾਂ ਤੋਂ ਪਹਿਲਾਂ ਦੇ ਭਾਰਤੀ ਹਾਕਮ ਮੁਗਲਾਂ ਦਾ ਤਸਲਤ ਦੁਨੀਆ ਵਿਚ ਮਸ਼ਹੂਰ ਸੀ। ਫਰੀਡਮ ਐਟ ਮਿਡਨਾਈਟ ਦੇ ਲੇਖਕ ਲਿਖਦੇ ਹਨ ਕਿ ਮਹਾਨ ਮੁਗਲ ਸ਼ਾਸਕ (ਜਹਾਂਗੀਰ) ਦੇ ਸਾਹਮਣੇ ਇੰਗਲੈਂਡ ਦੀ ਮਲਕਾ ਅਲੈਜ਼ਬਿਥ ਕੇਵਲ ਕਿ ਪਿੰਡ ਦੀ ਸਰਪੰਚਨੀ ਵਰਗੀ ਹੈਸੀਅਤ ਵਾਲੀ ਸੀ।

ਅੰਗਰੇਜ਼ ਰਾਜ ਕਰਨ ਦੀ ਅਭਿਲਾਖਾ ਨਾਲ ਹਮਲਾ ਕਰ ਕੇ ਨਹੀਂ ਸਨ ਆਏ। ਸਗੋਂ ਰੋਜ਼ੀ ਰੋਟੀ ਦੀ ਭਾਲ ਵਿਚ ਹਜ਼ਾਰਾਂ ਮੀਲਾਂ ਤੋਂ ਚੱਲ ਕੇ ਆਏ ਸਨ ਅਤੇ ਇਨ੍ਹਾਂ ਦੇ ਕਿਸੇ ਵਡੇਰੇ ਨੇ ਮੁਗਲ ਬਾਦਸ਼ਾਹ ਜਹਾਂਗੀਰ ਤੋਂ ਸ਼ਰਨ ਅਤੇ ਵਿਉਪਾਰ ਦੀ ਆਗਿਆ ਮੰਗੀ ਸੀ ਅਤੇ ਹੌਲੀ ਹੌਲੀ ਇਨ੍ਹਾਂ ਨੇ ਦੁਨੀਆਂ ਦੀ ਬਹੁਤ ਤਾਕਤਵਰ ਸਲਤਨਤ ਨੂੰ ਕੁਰਕ ਕਰ ਲਿਆ। ਇਹ ਇਤਿਹਾਸ ਦੀ ਇਕ ਬਹੁਤ ਦਰਦਨਾਕ ਤ੍ਰਾਸਦੀ ਹੈ। ਅੰਤ ਤੇ ਭਾਰਤ ਦੀ ਸਿਖਰਲੀ ਤਾਕਤਵਾਰ ਸ਼ਕਤੀ ਸਿਰਲੱਥ ਯੋਧਿਆਂ ਦੀ ਧਰਤੀ ਪੰਜਾਬ ਦੇ ਖਾਲਸਾ ਰਾਜ ਨੂੰ ਵੀ ਯਾਰ ਮਾਰ ਕਰ ਕੇ ਕਬਜ਼ੇ ਵਿਚ ਲੈ ਲਿਆ। 'ਬੇਲਿਓਂ ਨਿਕਲਦੇ ਸ਼ੇਰਾਂ ਵਰਗੇ', ਦੂਲੇ ਸਿਘ ਸਰਦਾਰਾਂ ਕੋਲੋਂ ਤਲਵਾਰਾਂ ਖੋਹ ਕੇ ਉਨ੍ਹਾਂ ਨੂੰ ਹਲਾਂ ਦੀਆਂ ਜੰਘੀਆਂ ਮੁੜ ਫੜਣ 'ਤੇ ਮਜਬੂਰ ਕਰ ਦਿੱਤਾ। ਇਸ ਇਤਿਹਾਸ ਨੂੰ ਪੜ੍ਹ ਸੁਣ ਕੇ ਅੱਜ ਤੱਕ ਸਿੱਖ ਹੰਝੂ ਕੇਰਦੇ ਹਨ। ਇਸ ਦੇ ਨਾਲ ਹੀ ਨਮੋਸ਼ੀ ਵਾਲਾ ਇਤਿਹਾਸ ਇਹ ਹੈ ਕਿ ਅੰਗਰੇਜ਼ ਨੇ ਪ੍ਰਚਾਰ ਦੇ ਚਮਤਕਾਰ ਨਾਲ ਐਸੀ ਪੱਟੀ ਪੜ੍ਹਾਈ ਕਿ ਸਿੱਖ ਸੂਰਮੇ ਅੰਗਰੇਜ਼ ਨੂੰ ਟੋਪੀ ਵਾਲਾ ਸਿੱਖ ਮਨ ਕੇ ਉਸ ਨੂੰ ਆਪਣੇ ਧਰਮ ਦਾ ਰਖਿਅਕ ਕਹਿ ਕੇ 'ਜੁੱਗ ਜੁੱਗ ਰਾਜ ਸਵਾਇਆ ਟੋਪੀ ਵਾਲੇ ਦਾ' ਗੁਣ ਗਾਣ ਕਰਨ ਲੱਗ ਪਏ। ਇਹ ਮਾਨਸਿਕਤਾ ਕਿਸੇ ਨਾ ਕਿਸੇ ਸ਼ਕਲ ਵਿਚ ਅੱਜ ਵੀ ਜਾਰੀ ਹੈ। ਆਮ ਜਨਤਾ ਤਾਂ ਆਪਣਾ ਐਸ਼ਵਰਜ ਭੰਗ ਦੇ ਭਾਅ ਖੁਸ ਜਾਣ ਤੇ ਗਹਿਰੀ ਨਮੋਸ਼ੀ, ਬਦਦਿਲੀ ਅਤੇ ਸਾਹਸਤਹੀਣਤਾ ਦੀ ਦਲਦਲ ਵਿਚ ਫੱਸ ਗਈ।

ਦਾਸਤਾ ਅਤੇ ਉਦਾਸੀਨਤਾ ਦੀ ਇਸ ਲੰਬੀ ਕਾਲੀ ਮੱਸਿਆ ਦੀ ਰਾਤ ਸਮੇਂ ਸੱਚ ਦੇ ਚੰਦਰਮਾ ਵਾਂਗ ਇਕ ਸ਼ਖਸੀਅਤ ਉੱਭਰੀ ਜਿਸ ਨੇ ਪੰਜਾਬੀਆਂ ਨੂੰ ਗੁਆਚਾ ਗੌਰਵ ਪ੍ਰਦਾਨ ਕੀਤਾ। ਉਨ੍ਹਾਂ ਦੀ ਆਤਮਾ ਨੂੰ ਜਗਾਇਆ ਅਤੇ ਬੰਦ ਖਲਾਸ ਕੀਤੀ। ਸਤਿਗੁਰੂ ਰਾਮ ਸਿੰਘ ਨੇ ਵਿਸਾਖੀ ਸੰਨ ੧੮੫੭ ਤੋਂ ਹੀ ਲੋਕਾਂ ਨੂੰ ਆਪਣੇ ਆਪ ਨੂੰ ਆਜ਼ਾਦ ਸਮਝਣ ਦਾ ਆਵਾਹਨ ਕੀਤਾ। ਅੰਗਰੇਜ਼ ਸਰਕਾਰ ਦੀਆਂ ਗੁਪਤ ਫਾਈਲਾਂ ਇਸ ਤੱਥ ਨਾਲ ਭਰੀਆਂ ਪਈਆਂ ਹਨ ਕਿ ਗੁਰੂ ਰਾਮ ਸਿੰਘ ਅਤੇ ਉਸ ਦੇ ਸਿੱਖ ਮੁੰਡੇ ਅੰਗਰੇਜ਼ ਗੁਲਾਮੀ ਦਾ ਜੂਲਾ ਲਾਹੁਣ ਲਈ ਤੱਤਪਰ ਹਨ। ਗੁਰੂ ਰਾਮ ਸਿੰਘ ਜੀ ਦੀ ਹਿਕਮਤ ਅਮਲੀ ਐਸੀ ਸੀ ਕਿ ਪ੍ਰਤੱਖ ਰੂਪ ਵਿਚ ਕੋਈ ਦੋਸ਼ ਸਾਬਤ ਨਹੀਂ ਸੀ ਹੁੰਦਾ ਕੋਈ ਮੁਕੱਦਮਾ ਨਹੀਂ ਸੀ ਬਣਦਾ ਪਰ ਸਰਕਾਰ ਦਾ ਤੌਖਲਾ ਸਿਖਰ 'ਤੇ ਸੀ। ਇਤਿਹਾਸ ਤਾਂ ਲੰਬਾ ਹੈ ਅਤੇ ਅਕਸਰ ਲਿਖਿਆ ਸੁਣਾਇਆ ਗਾਇਆ ਜਾਂਦਾ ਹੈ ਪਰ ਗੱਲ ਦੀ ਗਿਰੀ ਤਾਂ ਇਹ ਹੈ ਕਿ ਅੰਗਰੇਜ਼ ਹਾਕਮਾਂ ਨੇ ਆਪਣੇ ਇਨਸਾਫ ਅਤੇ ਕਾਨੂੰਨ ਦੀ ਦੁਹਾਈ ਨੂੰ ਛਿੱਕੇ ਟੰਗ ਕੇ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੀ ਨਾਮਧਾਰੀ ਜਾਂ ਕੂਕਾ ਸੰਗਤ ਨੂੰ ਬੜੀ ਬੇਰਹਿਮੀ ਅਤੇ ਕਰੂਰਤਾ ਨਾਲ ਕੁਚਲਨ ਦਾ ਨਿਰਣਾ ਲਿਆ। ਬਗੈਰ ਮੁਕੱਦਮਾ ਚਲਾਇਆਂ, ਬਗੈਰ ਦੋਸ਼ ਸਾਬਤ ਕੀਤੀਆਂ ਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦਿੱਤਾ ਗਿਆ ਅਤੇ ਉਨ੍ਹਾਂ ਦੀ ਜਗਾਈ ਸ਼ਮਾਂ ਦੇ ਪਰਵਾਨਿਆਂ ਨੂੰ ਮਲੇਰਕੋਟਲਾ ਦੇ ਰੱਕੜ ਵਿਚ ਤੋਪਾਂ ਨਾਲ ਉੜਾ ਦਿੱਤਾ ਗਿਆ।

੧੭-੧੮ ਜਨਵਰੀ ੧੮੭੨ ਦੇ ਦਿਨ ਅਤੇ ਰਾਤ ਇਸ ਸਾਰੇ ਕਾਰੇ ਲਈ ਸਦਾ ਲਈ ਇਤਿਹਾਸ ਦੇ ਪੰਨਿਆਂ 'ਤੇ ਸਥਾਪਤ ਹੋ ਗਏ। ਇਤਿਹਾਸਕਾਰ ਉਸ ਸਾਕੇ ਦੇ ਸ਼ਹੀਦਾਂ ਦੀਆਂ ਪੈੜਾਂ ਨੱਪਣ ਦਾ ਜਤਨ ਬੜੇ ਸਮੇਂ ਤੋਂ ਕਰ ਰਹੇ ਹਨ। ਸ਼ਹੀਦਾਂ ਦੇ ਨਾਂ ਥਾਂ ਤੇ ਹੋਰ ਜਾਣਕਾਰੀ ਸਮੇਂ ਦੀ ਧੂੜ ਚੋਂ ਲੱਭਣ ਦਾ ਉਪਰਾਲਾ ਕਰ ਰਹੇ ਹਨ। ਅੰਗਰੇਜ਼ਾਂ ਨੇ ਤਾਂ ਸਾਰੀ ਕਰਤੂਤ ਤੇ ਮਿੱਟੀ ਪਾ ਕੇ ਨਾਮਧਾਰੀ ਸੰਘਰਸ਼ ਅਤੇ ਸੰਗਤ ਨੂੰ ਆਪਣੇ ਵੱਲੋਂ ਸਦਾ ਲਈ ਇਤਿਹਾਸ ਚੋਂ ਮਨਫੀ ਕਰ ਦਿੱਤਾ ਸੀ। ਪੈੜਾਂ ਨੂੰ ਨਵੇਂ ਸਿਰਿਓਂ ਨੱਪਣ ਵਾਲਿਆਂ ਚੋਂ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਅਤੇ ਬੀਬੀ ਸੂਬਾ ਸੁਰਿੰਦਰ ਕੌਰ ਖਰਲ ਹਨ ਜਿਹਨਾਂ ਦੀਆਂ ਸ਼ਹੀਦੀ ਲਿਸਟਾਂ ਵਰਿਆਮ ਵਿਚ ਛਪਦੀਆਂ ਰਹੀਆਂ ਹਨ। ਇਸ ਵਾਰ ਵੀ ਇਹ ਛੱਪ ਰਹੀਆਂ ਹਨ। ਇਹਨਾਂ ਦਾ ਅੰਤਿਮ ਨਿਰਣਾ ਸਮੇਂ ਨੇ ਕਰਨਾ ਹੈ। ਇਸ ਸਬੰਧ ਵਿਚ ਹੋਰ ਵੀ ਸਮੱਗਰੀ ਵੱਖ-ਵੱਖ ਲੇਖਾਂ, ਵਾਰਤਾਵਾਂ ਅਤੇ ਕਵਿਤਾ, ਤਸਵੀਰਾਂ ਦੇ ਰੂਪ ਵਿਚ ਛਾਪੀ ਜਾ ਰਹੀ ਹੈ ਇਕ ਨਿਮਾਣੇ ਜਤਨ ਵਜੋਂ। ਗੰਗਾ ਜੀ ਦੀ ਰੇਣੁਕਾ ਚੰਦਨ ਕਰ ਕੇ ਜਾਨਣ ਵਾਂਗ ਪਰਵਾਨ ਕਰਨਾ ਜੀ ਇਹ ਸ਼ਰਧਾਂਜਲੀ ਤੋਪਾਂ ਦੇ ਹਾਣੀਆਂ ਨੂੰ।

—ਜਗਦੀਸ਼ ਸਿੰਘ ਵਰਿਆਮ

# ਗੁਰਬਚਨ ਸਿੰਘ ਭੁੱਲਰ ਨੂੰ ਸਾਹਿਤ ਅਕਾਦਮੀ ਪੁਰਸਕਾਰ

ਇਸ ਵਾਰ 'ਸਾਹਿਤ ਅਕਾਦਮੀ' ਦਾ ਪੁਰਸਕਾਰ ਪੰਜਾਬੀ ਦੇ ਬਹੁਤ ਹੀ ਸਮਰੱਥ ਕਥਾਕਾਰ ਗੁਰਬਚਨ ਸਿੰਘ ਭੁੱਲਰ ਨੂੰ ਮਿਲਣ ਨਾਲ ਬਹੁਤ ਦੇਰ ਤੋਂ ਉਸ ਵਾਸਤੇ ਇਸ ਪੁਰਸਕਾਰ ਦੀ ਇੱਛਾ ਕਰਨ ਵਾਲੇ ਉਸ ਦੇ ਪਾਠਕਾਂ ਅਤੇ ਪ੍ਰਸ਼ੰਸਕਾਂ ਨੇ ਇਸ ਇਨਾਮ ਦੀ ਖੁਸ਼ੀ ਨੂੰ ਆਪਣੀ ਨਿੱਜੀ ਖੁਸ਼ੀ ਸਮਝਦੇ ਹੋਏ ਅਕਾਦਮੀ ਦੀ ਲੰਮੀ ਤੇ ਵੱਡੀ ਭੁੱਲ ਨੂੰ ਮੁਆਫ਼ ਕਰਦਿਆਂ ਦੇਰ ਆਇਦ-ਦਰੁਸਤ ਆਇਦ ਦੇ ਕਥਨ ਮੁਤਾਬਕ ਤਸੱਲੀ ਦਾ ਸਾਹ ਲਿਆ ਹੈ। ਭਾਵੇਂ ਇਨਾਮਾਂ-ਸਨਮਾਨਾਂ ਨਾਲ ਅੱਜ-ਕੱਲ੍ਹ ਅਨੇਕਾਂ ਵਿਵਾਦ ਜੁੜੇ ਰਹਿੰਦੇ ਹਨ ਤਦ ਵੀ ਸਾਹਿਤ ਅਕਾਦਮੀ ਦਾ ਪੁਰਸਕਾਰ ਇਕ ਅਜਿਹਾ ਵੱਕਾਰੀ ਪੁਰਸਕਾਰ ਹੈ, ਜਿਸ ਦੀ ਸਾਰਥਕਤਾ ਅਤੇ ਮਹੱਤਤਾ— ਇਸ ਗੱਲ ਦੇ ਬਾਵਜੂਦ ਕਿ ਇਨ੍ਹਾਂ ਇਨਾਮਾਂ ਬਾਰੇ ਵੀ ਕਈ ਵਾਰ ਰੌਲਾ-ਗੌਲਾ ਪੈਂਦਾ ਰਿਹਾ ਹੈ— ਅਜੇ ਤੱਕ ਬਣੀ ਹੋਈ ਹੈ ਅਤੇ ਦੇਰ ਸਵੇਰ ਇਸ ਇਨਾਮ ਨੂੰ ਪ੍ਰਾਪਤ ਕਰਨ ਦੀ ਤਾਂਘ ਲੇਖਕ ਦੇ ਅਵਚੇਤਨ ਵਿਚ ਕਿਤੇ ਨਾ ਕਿਤੇ ਪਈ ਰਹਿੰਦੀ ਹੈ।

ਗੁਰਬਚਨ ਸਿੰਘ ਭੁੱਲਰ ਅਜਿਹਾ ਮਾਣ-ਮੱਤਾ ਲੇਖਕ ਹੈ ਕਿ ਉਸ ਬਾਰੇ ਕਿਸੇ ਇਨਾਮ ਸਨਮਾਨ ਪਿੱਛੇ ਲਲਚਾਉਣ ਜਾਂ ਦੌੜਨ ਦੀ ਕਲਪਨਾ ਕਰਨੀ ਵੀ ਉਸ ਦੇ ਜਾਣਕਾਰਾਂ ਨੂੰ ਹੋਛੀ ਲੱਗਦੀ ਹੈ। ਇਹੋ ਹੀ ਕਾਰਨ ਹੈ ਕਿ ਅੱਜ ਜਦੋਂ ਇਹ ਪੁਰਸਕਾਰ ਉਸ ਨੂੰ ਮਿਲ ਰਿਹਾ ਹੈ ਤਾਂ ਲੱਗਦਾ ਹੈ ਕਿ ਸਹੀ ਅਰਥਾਂ ਵਿਚ ਇਕ ਗੌਰਵਸ਼ਾਲੀ ਲੇਖਕ ਦੀ ਪ੍ਰਤਿਭਾ ਨੂੰ ਪਛਾਣਿਆ ਗਿਆ ਹੈ ਤੇ ਇਸ ਪਛਾਣ ਨਾਲ ਪੰਜਾਬੀ ਕਹਾਣੀ ਦਾ ਕੱਦ ਤਾਂ ਉੱਚਾ ਹੋਇਆ ਹੀ ਹੈ ਨਾਲ ਦੇ ਨਾਲ ਅਕਾਦਮੀ ਦਾ ਆਪਣਾ ਕੱਦ ਵੀ ਉੱਚਾ ਹੋਇਆ ਹੈ। ਕਿਉਂਕਿ ਇਹ ਹਕੀਕਤ ਵੀ ਬਹੁਤ ਸਾਰੇ ਯਾਰ ਦੋਸਤ ਜਾਣਦੇ ਹਨ ਕਿ ਜਿਨ੍ਹਾਂ ਲੇਖਕਾਂ ਦੀਆਂ ਲਿਖਤਾਂ ਗੁਰਬਚਨ ਸਿੰਘ ਭੁੱਲਰ ਖੁਦ ਸੋਧਦਾ ਰਿਹਾ ਉਹ ਕਈ ਚਿਰ ਪਹਿਲਾਂ ਅਕਾਦਮੀ ਪੁਰਸਕਾਰ ਪ੍ਰਾਪਤ ਕਰ ਗਏ। ਗਿਆਨ ਪੀਠ ਤੇ ਸਰਸਵਤੀ ਪੁਰਸਕਾਰ ਤੋਂ ਉਰੇ ਉਰੇ ਸਾਰੇ ਇਨਾਮ ਸਨਮਾਨ ਪ੍ਰਾਪਤ ਕਰਨ ਨਾਲ ਉਸ ਨੇ ਇਨਾਮਾਂ ਸਨਮਾਨਾਂ ਦੀ ਇਕ ਸਿਖਰ ਨੂੰ ਹੰਢਾ ਲਿਆ ਹੈ, ਪਰ ਉਸਦੀ ਕਹਾਣੀ ਤੋਂ ਹੋਰ ਉਚੇਰੀਆਂ ਸਿਖ਼ਰਾਂ ਨੂੰ ਛੋਹਣ ਦੀ ਸਾਡੀ ਤੇ ਉਸ ਦੀ ਤਾਂਘ ਸਦਾ ਬਣੀ ਰਹਿਣੀ ਚਾਹੀਦੀ ਹੈ।

'ਅਗਨੀ ਕਲਸ' ਕਹਾਣੀ ਸੰਗ੍ਰਹਿ ਤੇ ਅਕਾਦਮੀ ਪੁਰਸਕਾਰ ਪ੍ਰਾਪਤ ਕਰਨ ਵਾਲੇ ਭੁੱਲਰ ਨੇ ਆਪਣੇ ਪਹਿਲੇ ਕਹਾਣੀ-ਸੰਗ੍ਰਹਿ 'ਓਪਰਾ ਮਰਦ' ਨਾਲ ਹੀ ਪੰਜਾਬੀ ਕਹਾਣੀ ਦੇ ਪਾਠਕਾਂ ਦੇ ਮਨਾਂ ਉੱਪਰ ਡੂੰਘੀ ਛਾਪ ਲਾ ਦਿੱਤੀ ਸੀ। ਉਸ ਤੋਂ ਬਾਅਦ ਲਗਪਗ ਸਾਢੇ ਤਿੰਨ ਦਹਾਕੇ ਪੰਜਾਬੀ ਕਹਾਣੀ ਬਾਰੇ ਚੱਲ ਰਹੀ ਕੋਈ ਵੀ ਚਰਚਾ ਉਸ ਦੇ ਜ਼ਿਕਰ ਬਿਨਾਂ ਉਸ ਤਰ੍ਹਾਂ ਹੀ ਅਧੂਰੀ ਲਗਦੀ ਰਹੀ ਹੈ, ਜਿਵੇਂ ਉਸ ਤੋਂ ਵਿਹੂਣਾ ਅਕਾਦਮੀ ਪੁਰਸਕਾਰ ਅਜੇ ਤੱਕ 'ਪੂਰਾ' ਨਹੀਂ ਸੀ ਹੋ ਸਕਿਆ।

ਗੁਰਬਚਨ ਸਿੰਘ ਭੁੱਲਰ ਜ਼ਿੰਦਗੀ ਦੇ ਜਾਗਦੇ-ਮਘਦੇ ਸਰੋਕਾਰਾਂ ਤੋਂ ਅਵੇਸਲਾ ਹੋ ਕੇ ਜੀਉਣ ਤੇ ਲਿਖਣ ਵਾਲਾ ਕਥਾਕਾਰ ਨਹੀਂ। ਉਹ ਜ਼ਿੰਦਗੀ 'ਚੋਂ ਕੋਈ ਨਾ ਕੋਈ ਡੂੰਘਾ ਅਰਥ ਲੱਭਣ ਦਾ ਮੁਤਲਾਸ਼ੀ ਹੈ। ਇਹੋ ਹੀ ਕਾਰਣ ਹੈ ਕਿ ਉਸ ਦੀ ਕੋਈ ਵੀ ਰਚਨਾ ਕੇਵਲ ਸਤ੍ਹਾ 'ਤੇ ਵਾਪਰਦੇ ਨੂੰ ਹੀ ਦਿਖਾਉਣ ਤੱਕ ਸੀਮਤ ਨਹੀਂ ਰਹਿੰਦੀ ਸਗੋਂ, ਉਹ ਸਮਾਜਿਕ ਮਨੁੱਖੀ ਜੀਵਨ ਦੇ ਅੰਤਰ ਦਵੰਦਾਂ ਨੂੰ ਸਮਝਦਿਆਂ ਤੇ ਪੇਸ਼ ਕਰਦਿਆਂ ਕੋਈ ਸਾਰਥਿਕ ਦਿਸ਼ਾ ਦੇਣ ਦਾ ਕਲਾਤਮਕ ਰਾਹ ਵੀ ਤਲਾਸ਼ਦਾ ਨਜ਼ਰ ਆਉਂਦਾ ਹੈ। ਸੰਤ ਸਿੰਘ ਸੇਖੋਂ ਤੇ ਕੁਲਵੰਤ ਸਿੰਘ ਵਿਰਕ ਤੋਂ ਪਿੱਛੋਂ ਪੰਜਾਬ ਦੇ ਪਿੰਡ ਦਾ, ਭਾਈਚਾਰੇ ਦਾ, ਦੁਸ਼ਮਣੀਆਂ ਦਾ, ਮੁਹੱਬਤਾਂ ਦਾ ਜਿੰਨਾ ਸੰਵੇਦਨਸ਼ੀਲ ਬਿਰਤਾਂਤ ਗੁਰਬਚਨ ਸਿੰਘ ਭੁੱਲਰ ਨੇ ਸਿਰਜਿਆ ਹੈ। ਉਹ ਕਿਸੇ ਹੋਰ ਕਥਾਕਾਰ ਦੀ ਕਲਮ ਦਾ ਨਸੀਬ ਨਹੀਂ ਬਣ ਸਕਿਆ। 'ਖ਼ੂਨ' ਵਰਗੀ ਉਸ ਦੀ ਕਹਾਣੀ ਨੂੰ ਤਾਂ ਸੰਤੋਖ ਸਿੰਘ ਧੀਰ ਵਰਗੇ ਲੇਖਕ ਨੇ ਸੰਸਾਰ ਦੀਆਂ ਸਰਵੋਤਮ ਕਹਾਣੀਆਂ ਵਿਚ ਸ਼ਾਮਿਲ ਕੀਤਾ ਹੈ। ਇਸ ਤੋਂ ਇਲਾਵਾ 'ਬਕੇਵਾਂ', 'ਓਪਰਾ ਮਰਦ', 'ਦੀਵੇ ਵਾਂਗ ਬਲਦੀ ਅੱਖ' ਆਦਿ ਉਸ ਦੀਆਂ ਏਸੇ ਪੱਧਰ ਦੀਆਂ ਸ਼ਾਹਕਾਰ ਕਹਾਣੀਆਂ ਹਨ। ਪਿੰਡ ਦੇ ਜੀਵਨ ਨੂੰ ਭਰਪੂਰ ਤੇ ਸਜਿੰਦ ਰੂਪ ਵਿਚ ਸਿਰਜਿਤ ਕਰਨ ਤੋਂ ਇਲਾਵਾ ਇਹ ਵੀ ਗੁਰਬਚਨ ਸਿੰਘ ਭੁੱਲਰ ਹੀ ਹੈ ਜਿਸ ਨੇ ਵਿਜੋਗੇ ਤੇ ਵਿਛੁੰਨੇ ਜਾ ਰਹੇ ਤੇ ਨਿਰੋਲ ਸ੍ਵੈ ਕੇਂਦਰਤ ਹੁੰਦੇ ਜਾ ਰਹੇ 'ਸ਼ਹਿਰੀ ਮਨੁੱਖ' ਦੀ ਤ੍ਰਾਸਦੀ ਨੂੰ ਬਿਆਨ ਕਰਦੀਆਂ 'ਇੱਕੀਵੀਂ ਸਦੀ' ਤੇ 'ਨਾਗਰਿਕ ਨੰ: ੨੩੯' ਜਿਹੀਆਂ ਦੇਰ ਤੱਕ ਚੇਤਿਆਂ ਵਿਚ ਵਸਦੀਆਂ ਰਹਿਣ ਵਾਲੀਆਂ ਅਮਰ ਕਹਾਣੀਆਂ ਲਿਖੀਆਂ ਹਨ।

ਇਹ ਵੇਲਾ ਉਸ ਦੀਆਂ ਪ੍ਰਾਪਤੀਆਂ ਦਾ ਵਿਸਥਾਰਤ ਲੇਖਾ-ਜੋਖਾ ਕਰਨ ਦਾ ਨਹੀਂ ਸਗੋਂ ਉਸ ਦੀ ਵਰਤਮਾਨ ਪੁਰਸਕਾਰ ਪ੍ਰਾਪਤੀ ਦੇ ਜਸ਼ਨ ਨੂੰ ਮਾਨਣ ਦਾ ਹੈ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਗੁਰਬਚਨ ਸਿੰਘ ਭੁੱਲਰ ਮੈਨੂੰ ਆਪਣੇ ਛੋਟੇ ਭਰਾਵਾਂ ਵਰਗਾ ਪਿਆਰ ਦਿੰਦਾ ਹੈ। ਆਪਣੇ ਵੱਡੇ ਭਰਾ ਦੀ ਇਹ ਖੁਸ਼ੀ ਮੇਰੀ ਨਿੱਜੀ ਖੁਸ਼ੀ ਵੀ ਹੈ।

**—ਵਰਿਆਮ ਸਿੰਘ ਸੰਧੂ**

# ਮਾਲੇਰਕੋਟਲੇ ਤੋਪਾਂ ਨਾਲ ਉਡਾਏ ਗਏ ਨਾਮਧਾਰੀ ਸ਼ਹੀਦਾਂ ਦੀ ਦਸਤਾਵੇਜ਼ੀ ਤਸਦੀਕ

(ਪ੍ਰੋ: ਮਲਵਿੰਦਰ ਜੀਤ ਸਿੰਘ ਵੜੈਚ : ਸੂਬਾ ਸੁਰਿੰਦਰ ਕੌਰ ਖਰਲ)

ਕੂਕਾ ਲਹਿਰ ਜੋ ਆਤਮਿਕ, ਸਮਾਜਿਕ ਤੇ ਰਾਜਸੀ ਚੇਤਨਾ ਦਾ ਸੁਮੇਲ ਸੀ ਨੇ ੧੮੭੧-੭੨ ਦੌਰਾਨ ਵਿਸ਼ਾਲ ਵਿਦਰੋਹੀ ਲਹਿਰ ਦਾ ਰੂਪ ਧਾਰ ਕੇ ਅੰਗਰੇਜ਼ ਸਾਮਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਇਸ ਦਾ ਸਿਖਰ ਰੂਪ ੧੫ ਜਨਵਰੀ ੧੮੭੨ ਸਵੇਰੇ ਮਾਲੇਰਕੋਟਲੇ ਰਿਆਸਤ ਦੀ ਜ਼ੁਲਮੀ ਹਕੂਮਤ ਨਾਲ ਸਿੱਧੀ ਟੱਕਰ ਲੈਣਾ ਸੀ, ਜਿਸ ਵਿਚ ੮-੯ ਵਿਦਰੋਹੀ ਸ਼ਹੀਦ ਤੇ ਕਿੰਨੇ ਸਾਰੇ ਜ਼ਖਮੀ ਹੋਏ। ਕੁਲ ਗਿਣਤੀ ਇਨ੍ਹਾਂ ਕੂਕੇ ਬਹਾਦਰਾਂ ਦੀ ਕੋਈ ੧੫੦ ਦੇ ਕਰੀਬ ਦੱਸੀ ਜਾਂਦੀ ਹੈ।

ਉਪਰੰਤ ਇਹ ਸਾਰੇ ਪਟਿਆਲਾ ਰਿਆਸਤ ਦੇ ਇਲਾਕੇ ਦੇ ਰੜ੍ਹ ਨਾਮੀ ਪਿੰਡ ਵੱਲ ਨੂੰ ਤੁਰੇ ਤੇ ਇਸ ਪਿੰਡ ਨੇੜੇ ਬੀੜ (ਜੰਗਲ) ਵਿਚ ਹੀ ਰਾਤ ਬਿਤਾਈ। ਉਧਰ ਵਾਈਸ ਰਾਏ ਹਿੰਦ ਤੀਕ ਤਾਰਾਂ ਖੜਕੀਆਂ ਤੇ ੧੬ ਜਨਵਰੀ ਸਵੇਰੇ ੧੧.੦੦ ਵਜੇ, ਅਮਰਗੜ੍ਹ ਨਜ਼ਾਮਤ (ਜ਼ਿਲ੍ਹਾ ਰਿਆਸਤ ਪਟਿਆਲਾ) ਦੇ ਹਾਕਮ ਨੇ ਮੌਜੂਦ ਵਿਅਕਤੀਆਂ ਨੂੰ ਗ੍ਰਿਫਤਾਰ ਕਰ ਲਿਆ ਤੇ ਰਾਤੀ ੧੦.੦੦ ਵਜੇ ਨੇੜਲੇ ਥਾਣੇ ਸ਼ੇਰਪੁਰ ਇਲਾਕੇ ਗੜ੍ਹੀ ਅੰਦਰ ਡੱਕ ਦਿੱਤਾ। ਰਾਤੋ ਰਾਤ ਹੋਰ ਗਾਰਦ ਮੰਗਾਈ ਤੇ ਇਨ੍ਹਾਂ ਲਈ ਹਥਕੜੀਆਂ ਬੇੜੀਆਂ ਵੀ। ਇਨ੍ਹਾਂ ਦੀ ਕੁਲ ਗਿਣਤੀ ੬੮ ਸੀ, ਜਿਨ੍ਹਾਂ ਵਿਚ ਦੋ ਇਸਤਰੀਆਂ ਸਨ। ੨੯ ਜ਼ਖ਼ਮੀ ਹੋਏ ਹੋਏ ਸਨ, ਇਨ੍ਹਾਂ ਵਿਚ ਦੋ ਇਸਤਰੀਆਂ ਤੇ ਕਾਕਾ ਬਿਸ਼ਨ ਸਿੰਘ ਵੀ ਸ਼ਾਮਿਲ ਸੀ (ਦੋਵਾਂ ਇਸਤਰੀਆਂ ਨੂੰ ਪਟਿਆਲਾ ਸਰਕਾਰ ਦੇ ਹਵਾਲੇ ਕਰ ਦਿੱਤਾ)। ਨਾਜ਼ਮ ਨੇ ਇਨ੍ਹਾਂ ਸਾਰਿਆਂ ਨੂੰ ੧੭ ਜਨਵਰੀ ੧੮੭੨ ਬਾਅਦ ਦੁਪਹਿਰ ਚਾਰ ਵਜੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਦੇ ਹਵਾਲੇ ਜਾ ਕੀਤਾ। ਉਸ ਨੇ ਪਹਿਲਾਂ ਹੀ ਇਨ੍ਹਾਂ ਸਾਰਿਆਂ ਨੂੰ ਤੋਪਾਂ ਨਾਲ ਉਡਾਉਣ ਦਾ ਪ੍ਰਬੰਧ ਕੀਤਾ ਹੋਇਆ ਸੀ। ਸੱਤ ਤੋਪਾਂ ਗੱਡੀਆਂ ਹੋਈਆਂ ਸਨ, ਸੱਤ ਸੱਤ ਪਰਵਾਨੇ ਵਾਰੋ ਵਾਰੀ ਤੋਪਾਂ ਅੱਗੇ ਖੜੇ ਹੁੰਦੇ 'ਸਤਿ ਸ੍ਰੀ ਅਕਾਲ' ਗਜਾਉਂਦੇ ਸ਼ਹੀਦੀਆਂ ਪਾਉਂਦੇ ਗਏ। ੪੯ ਸ਼ਹੀਦ ਹੋ ਗਏ ਤਾਂ ਹਨੇਰਾ ਪੈਣ ਕਰਕੇ ਇਹ ਕਾਰਜ ਬੰਦ ਕਰਨਾ ਪਿਆ। ਇਸੇ ਦੌਰਾਨ ੧੨ ਸਾਲਾਂ ਦੇ ਬਾਲਕ ਕਾਕਾ ਬਿਸ਼ਨ ਸਿੰਘ ਨੂੰ ਡੀ. ਸੀ. ਨੇ ਕੋਲ ਬੁਲਾਇਆ (ਤੇ ਸਮਝਿਆ ਜਾਂਦਾ ਹੈ) ਉਸ ਨੂੰ ਮਾਫੀ ਮੰਗਣ ਲਈ ਕਿਹਾ ਤਾਂ ਬਾਲਕ ਨੇ ਉਹਦੀ ਲੰਮੀ ਦਾੜੀ ਐਨੀ ਘੁੱਟ ਕੇ ਫੜੀ ਕਿ ਉਹਦੀਆਂ ਬਾਹਾਂ ਨੂੰ ਤਲਵਾਰਾਂ ਨਾਲ ਕੱਟਿਆ ਤਾਂ ਕਾਵਨ ਦੀ ਦਾੜੀ ਛੁੱਟੀ। ਬਾਲਕ ਨੂੰ ਉਥੇ ਹੀ ਤਲਵਾਰਾਂ ਨਾਲ ਕੋਹ ਕੇ ਸ਼ਹੀਦ ਕਰ ਦਿੱਤਾ ਗਿਆ।

ਬਾਕੀ ੧੬ ਨੂੰ ਅਗਲੇ ਦਿਨ ਰਸਮੀ ਜਿਹੀ ਕਾਗਜ਼ੀ ਕਾਰਵਾਈ ਕਰ ਕੇ ਉਹਨਾਂ ਨੂੰ ਵੀ ਉਸੇ ਤਰ੍ਹਾਂ ਤੋਪਾਂ ਅੱਗੇ ਖੜ੍ਹਾ ਕਰ ਕੇ ਉਡਾ ਦਿੱਤਾ ਗਿਆ।

ਚੂੰਕਿ ਡੀ. ਸੀ. ਨੇ ਅਜਿਹਾ ਕਰਦਿਆਂ ੧੭ ਤਰੀਕ ਨੂੰ ਕੋਈ ਰਸਮੀ ਤੌਰ 'ਤੇ ਵੀ ਅਦਾਲਤੀ ਕਾਰਵਾਈ ਨਹੀਂ ਸੀ ਕੀਤੀ, ਇਸ ਲਈ ੧੭ ਤਰੀਕ ਵਾਲੇ ਸ਼ਹੀਦਾਂ ਦੀ ਅਜੇ ਤੀਕ ਕੋਈ ਪ੍ਰਮਾਨਿਤ ਲਿਸਟ ਉਪਲਬਧ ਨਹੀਂ ਸੀ- ਜੋ ਪਹਿਲੀ ਵਾਰ ਦਰਿਆਫਤ ਕੀਤੀ ਗਈ ਹੈ।

ਮੂਲ ਲਿਖਤ ਉਰਦੂ/ਫਾਰਸੀ ਅੱਖਰਾਂ ਵਿਚ ਹੋਣ ਕਰਕੇ ਸੰਭਵ ਹੈ, ਉਸ ਦੇ ਪੰਜਾਬੀ ਰੂਪਾਂਤਰ ਵਿਚ ਕੋਈ ਕਮੀ ਪੇਸ਼ੀ ਰਹਿ ਗਈ ਹੋਵੇ, ਏਸ ਪਰਥਾਏ ਕੋਈ ਵੀ ਖੋਜੀ ਜਾਂ ਸਬੰਧਿਤ ਧਿਰ ਉਰਦੂ ਦੀ ਮੂਲ ਲਿਖਤ ਦੇਖਣਾ ਚਾਹੇ ਤਾਂ ਸਾਡੇ ਵਿਚੋਂ ਕਿਸੇ ਇਕ ਨਾਲ ਸੰਪਰਕ ਕਰ ਕੇ ਹਾਸਲ ਕਰ ਕੇ ਤਸਦੀਕ ਕਰ ਸਕਦਾ ਹੈ। ਬਲਕਿ ਸਾਡੀ ਆਪਣੀ ਦਿਲੀ ਇੱਛਾ ਹੈ ਕਿ ਪੂਰਨ ਤੌਰ 'ਤੇ ਪ੍ਰਵਾਨਿਤ ਸੂਚੀ ਇਤਿਹਾਸ ਦਾ ਅੰਗ ਬਣੇ।

ਐਨ ਸੰਭਵ ਹੈ ਕਿ ਇਸ ਸੂਚੀ ਨੂੰ ਤਿਆਰ ਕਰਨ ਵੇਲੇ ਜਿਵੇਂ ਜਿਵੇਂ ਕੋਈ ਆਪਣਾ ਨਾਮ, ਪਿਤਾ ਦਾ ਨਾਮ, ਪਿੰਡ ਆਦਿ ਬੋਲਦਾ ਗਿਐ, ਲਿਸਟ ਵਾਲਾ ਇਨ ਬਿਨ ਉਵੇਂ ਲਿਖੀ ਗਿਐ—ਜਿਵੇਂ ਕਿਸੇ ਵਰਿਆਮ ਸਿੰਘ ਨੇ ਨਾਮ ਬੋਲਿਆ ਹੋਵੇ ਬਰਿਆਮ ਸਿੰਘ ਤਾਂ ਲਿਸਟ ਵਾਲੇ 'ਬਰਿਆਮ ਸਿੰਘ' ਹੀ ਲਿਖ ਲਿਆ ਹੋਵੇਗਾ, ਤੇ ਉਰਦੂ/ਫਾਰਸੀ ਅੱਖਰਾਂ ਵਿਚ 'ਹਰਨਾਮ ਸਿੰਘ' ਤੇ 'ਬਰਿਆਮ ਸਿੰਘ' ਦਾ ਆਪਸੀ ਭੁਲੇਖਾ ਪੈ ਸਕਦਾ ਹੈ- ਪਰ 'ਵਰਿਆਮ ਸਿੰਘ ਤੇ ਹਰਨਾਮ ਸਿੰਘ' ਦਾ ਨਹੀਂ। ਇਸੇ ਤਰ੍ਹਾਂ ਕਿਸੇ ਨੂੰ ਪਿੰਡ ਦਾ ਨਾਂ ਪੁੱਛਿਆ ਹੋਵੇ ਤਾਂ ਉਸ ਨੇ 'ਮੂਮ' ਦੀ ਬਜਾਏ ਕਹਿ ਦਿੱਤਾ ਹੋਵੇ "ਮੂੰਮਾਂ", ਤਾਂ ਫਿਰ ਲਿਖਣ ਵਾਲੇ ਨੇ 'ਮੂਮਾਂ' ਹੀ ਲਿਖਿਆ ਹੋਵੇਗਾ।

ਆਪ ਸਾਰਿਆਂ ਦੇ ਢੁੱਕਵੇਂ ਹੁੰਗਾਰੇ ਦੀ ਆਸ ਰਖਦੇ ਹਾਂ।

| ਨੰ: | ਨਾਮ | ਪਿਤਾ ਦਾ ਨਾਂ | ਵੇਰਵਾ | ਪਿੰਡ | ਜ਼ਖ਼ਮੀ | ਥਾਣਾ ਤਹਿਸੀਲ ਆਦਿ |
|---|---|---|---|---|---|---|
| 1. | ਸ. ਹੀਰਾ ਸਿੰਘ | ਸ. ਕਾਹਨ ਸਿੰਘ | ਜ਼ਿਮੀਂਦਾਰ | ਸਕਰੌਦੀ | ਹਾਂ | ਤਹਿ. ਭਵਾਨੀਗੜ੍ਹ |
| 2. | ਸ. ਲਹਿਣਾ ਸਿੰਘ | ਸ. ਮਹਿਤਾਬ ਸਿੰਘ | ਜ਼ਿਮੀਂਦਾਰ | ਸਕਰੌਦੀ | ਹਾਂ | ਤਹਿ. ਭਵਾਨੀਗੜ੍ਹ |
| 3. | ਸ. ਜੈ ਸਿੰਘ | ਸ. ਗੰਡਾ ਸਿੰਘ | ਜ਼ਿਮੀਂਦਾਰ | ਭੱਦਲਥੂਹਾ | ਹਾਂ | ਥਾਣਾ ਅਮਲੋਹ ਇਲਾਕਾ ਸਰਕਾਰ ਨਾਭਾ |

| | | | | | | |
|---|---|---|---|---|---|---|
| 4. | ਸ.ਕਾਹਨ ਸਿੰਘ | ਸ. ਅਕਰਦ ਸਿੰਘ | ਜ਼ਿਮੀਂਦਾਰ | ਲਹਿਰਾ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 5. | ਸ. ਦੇਵਾ ਸਿੰਘ | ਸ. ਹਕੂਮਤ ਸਿੰਘ | ਜ਼ਿਮੀਂਦਾਰ | ਲੋਹਗੜ੍ਹ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 6. | ਸ. ਨਰਾਇਣ ਸਿੰਘ | ਸ. ਮਹਿਤਾਬ ਸਿੰਘ | ਜ਼ਿਮੀਂਦਾਰ | ਰੜ੍ਹ | ਹਾਂ | ਤਹਿ. ਸ਼ੇਰਪੁਰ |
| 7. | ਸ. ਮੋਗਾ ਸਿੰਘ | ਸ. ਸਾਹਿਬ ਸਿੰਘ | ਜ਼ਿਮੀਂਦਾਰ | ਮਹਿਰਾਜ | ਹਾਂ | ਥਾਣਾ ਨਥਾਣਾ, ਤਹਿ. ਮੋਗਾ, ਜ਼ਿਲ੍ਹਾ ਫਿਰੋਜ਼ਪੁਰ |
| 8. | ਸ. ਵਰਿਆਮ ਸਿੰਘ | ਸ. ਅਮਰੀਕ ਸਿੰਘ | ਜ਼ਿਮੀਂਦਾਰ | ਮਹਿਰਾਜ | ਹਾਂ | ਥਾਣਾ ਨਥਾਣਾ, ਤਹਿ. ਮੋਗਾ, ਜ਼ਿਲ੍ਹਾ ਫਿਰੋਜ਼ਪੁਰ |
| 9. | ਸ. ਅਤਰ ਸਿੰਘ | ਸ. ਭਾਗ ਸਿੰਘ | ਜ਼ਿਮੀਂਦਾਰ | ਮਹਿਰਾਜ | ਹਾਂ | ਥਾਣਾ ਨਥਾਣਾ, ਤਹਿ. ਮੋਗਾ, ਜ਼ਿਲ੍ਹਾ ਫਿਰੋਜ਼ਪੁਰ |
| 10. | ਸ. ਗੁਰਮੁੱਖ ਸਿੰਘ | ਸ. ਖਜ਼ਾਨ ਸਿੰਘ | ਜ਼ਿਮੀਂਦਾਰ | ਫਰਵਾਹੀ | ਹਾਂ | ਇਲਾਕਾ ਕੋਟਲਾ |
| 11. | ਸ. ਭੂਪ ਸਿੰਘ | ਸ. ਖਜ਼ਾਨ ਸਿੰਘ | ਜ਼ਿਮੀਂਦਾਰ | ਫਰਵਾਹੀ | ਹਾਂ | ਇਲਾਕਾ ਕੋਟਲਾ |
| 12. | ਸ. ਖਜ਼ਾਨ ਸਿੰਘ | ਸ. ਵਜ਼ੀਰ ਸਿੰਘ | ਜ਼ਿਮੀਂਦਾਰ | ਮੱਲੋਕੇ | ਹਾਂ | ਇਲਾਕਾ ਫਰੀਦਕੋਟ |
| 13. | ਸ. ਵਰਿਆਮ ਸਿੰਘ | ਸ. ਨਗਾਹੀਆ ਸਿੰਘ | ਜ਼ਿਮੀਂਦਾਰ | ਮੂੰਮ | ਹਾਂ | ਥਾਣਾ ਭਦੌੜ ਤਹਿ. ਅਨਾਹਦਗੜ੍ਹ (ਬਰਨਾਲਾ) |
| 14. | ਸਰਦਾਰਨੀ ਇੰਦਾਂ | ਸੁਪਤਨੀ ਸ. ਨੰਦ ਸਿੰਘ | ਜ਼ਿਮੀਂਦਾਰ | ਹੰਡਿਆਇਆ | ਹਾਂ | ਥਾਣਾ ਵ ਤਹਿ. ਅਨਾਹਦਗੜ੍ਹ |
| 15. | ਸ. ਕਾਹਨ ਸਿੰਘ | ਸ. ਡੱਲਾ ਸਿੰਘ | ਜ਼ਿਮੀਂਦਾਰ | ਲਹਿਰਾ | ਹਾਂ | ਥਾਣਾ ਸੁਨਾਮ |
| 16. | ਸ. ਨੱਥਾ ਸਿੰਘ | ਸ. ਬੁੱਧ ਸਿੰਘ | ਜ਼ਿਮੀਂਦਾਰ | ਬਰਨਾਲਾ | ਹਾਂ | ਇਲਾਕਾ ਪਟਿਆਲਾ |
| 17. | ਸ. ਹੀਰਾ ਸਿੰਘ | ਸ. ਮਹਿਤਾਬ ਸਿੰਘ | ਜ਼ਿਮੀਂਦਾਰ | ਰੜ੍ਹ | ਹਾਂ | ਥਾਣਾ ਵਾ ਤਹਿ. ਸ਼ੇਰਪੁਰ |
| 18. | ਸ. ਵਰਿਆਮ ਸਿੰਘ | ਸ. ਮੱਖਣ ਸਿੰਘ | ਜ਼ਿਮੀਂਦਾਰ | ਬਰਨਾਲਾ | ਹਾਂ | ਥਾਣਾ ਵਾ ਤਹਿ. ਅਨਾਹਦ ਗੜ੍ਹ |
| 19. | ਸ. ਸੁਜਾਨ ਸਿੰਘ | ਸ. ਸੁੱਚਾ ਸਿੰਘ | ਜ਼ਿਮੀਂਦਾਰ | ਰਬੋਂ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 20. | ਸ. ਉਤਮ ਸਿੰਘ | ਸ. ਮੇਹਰ ਸਿੰਘ | ਜ਼ਿਮੀਂਦਾਰ | ਰੁੜਕਾ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 21. | ਸ. ਅਤਰ ਸਿੰਘ | ਸ. ਦੇਸਾ ਸਿੰਘ | ਜ਼ਿਮੀਂਦਾਰ | ਮਛਰਾਏ | ਹਾਂ | ਥਾਣਾ ਵਾ ਤਹਿ. ਅਮਲੋਹ ਇਲਾਕਾ ਨਾਭਾ |
| 22. | ਸ. ਜਵਾਹਰ ਸਿੰਘ | ਸ. ਦੇਸਾ ਸਿੰਘ | ਜ਼ਿਮੀਂਦਾਰ | ਮਛਰਾਏ | ਹਾਂ | ਥਾਣਾ ਵਾ ਤਹਿ. ਅਮਲੋਹ ਇਲਾਕਾ ਨਾਭਾ |
| 23. | ਸ. ਬਸੰਤ ਸਿੰਘ | ਸ. ਸੁਜਾਨ ਸਿੰਘ | ਖਾਕਰੋਬ | ਸੇਲਬਰਾਹ | ਹਾਂ | |
| 24. | ਸ. ਨਿਹਾਲ ਸਿੰਘ | ਸ. ਬੂਟਾ ਸਿੰਘ | ਜ਼ਿਮੀਂਦਾਰ | ਲਹਿਰਾ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 25. | ਸ. ਗੁਲਾਬ ਸਿੰਘ | ਸ. ਜਮੀਅਤ ਸਿੰਘ | ਜ਼ਿਮੀਂਦਾਰ | ਮਿਸਰਾਂਵਾਲਾ | ਹਾਂ | ਜ਼ਿਲ੍ਹਾ ਅੰਮ੍ਰਿਤਸਰ |

| | | | | | | |
|---|---|---|---|---|---|---|
| 26. | ਸ. ਬੇਲਾ ਸਿੰਘ | ਸ. ਰਾਮ ਸਿੰਘ | ਖਾਕਰੋਬ | ਰਬੋਂ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 27. | ਸ. ਮਿੱਤ ਸਿੰਘ | ਸ. ਬੁੱਧ ਸਿੰਘ | ਖਾਕਰੋਬ | ਸਕਰੌਦੀ | ਨਹੀਂ | ਥਾਣਾ ਵਾ ਤਹਿ. ਭਵਾਨੀਗੜ੍ਹ |
| 28. | ਸ. ਜਵਾਹਰ ਸਿੰਘ | ਸ. ਊਧਮ ਸਿੰਘ | ਖਾਕਰੋਬ | ਬਾਲੀਆ | ਨਹੀਂ | ਥਾਣਾ ਵਾ ਤਹਿ. ਸ਼ੇਰਪੁਰ |
| 29. | ਸ. ਖਜ਼ਾਨ ਸਿੰਘ | ਸ. ਭਗਵਾਨ ਸਿੰਘ | ਖਾਕਰੋਬ | ਪੀਰ ਕੇ ਕੋਟ | ਨਹੀਂ | ਤਹਿ. ਰਾਏਸਰ |
| 30. | ਸ. ਸੋਧਾ ਸਿੰਘ | ਸ. ਦਯਾ ਸਿੰਘ | ਜ਼ਿਮੀਂਦਾਰ | ਰਬੋਂ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 31. | ਸ. ਸੋਭਾ ਸਿੰਘ | ਸ. ਦਯਾ ਸਿੰਘ | ਜ਼ਿਮੀਂਦਾਰ | ਰਬੋਂ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 32. | ਸ. ਵਜੀਰ ਸਿੰਘ | ਸ. ਬਾਰਾ ਸਿੰਘ | ਜ਼ਿਮੀਂਦਾਰ | ਰਬੋਂ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 33. | ਸ. ਗੁਰਮੁੱਖ ਸਿੰਘ | ਸ. ਬਹਾਲੇ | ਤਜਾਰ | ਲਤਾਲਾ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 34. | ਸ. ਬੀਰ ਸਿੰਘ | ਸ. ਸੁਹੇਲ ਸਿੰਘ | ਜ਼ਿਮੀਂਦਾਰ | ਮੂੰਮ | ਨਹੀਂ | ਥਾਣਾ ਭਦੌੜ, ਤਹਿ. ਅਨਾਹਦਗੜ੍ਹ |
| 35. | ਸ. ਭੂਪ ਸਿੰਘ | ਸ. ਮੇਹਰ ਸਿੰਘ | ਜ਼ਿਮੀਂਦਾਰ | ਦਿਆਲਗੜ੍ਹ | ਨਹੀਂ | ਥਾਣਾ ਵਾ ਤਹਿ. ਭਵਾਨੀਗੜ੍ਹ |
| 36. | ਸ. ਵਸਾਵਾ ਸਿੰਘ | ਸ. ਸੋਂਧਾ ਸਿੰਘ | ਜ਼ਿਮੀਂਦਾਰ | ਦਿਆਲਗੜ੍ਹ | ਨਹੀਂ | ਥਾਣਾ ਵਾ ਤਹਿ. ਭਵਾਨੀਗੜ੍ਹ |
| 37. | ਸ. ਵਰਿਆਮ ਸਿੰਘ | ਸ. ਲਹਿਣਾ ਸਿੰਘ | ਜ਼ਿਮੀਂਦਾਰ | ਦਿਆਲਗੜ੍ਹ | ਨਹੀਂ | ਥਾਣਾ ਵਾ ਤਹਿ. ਭਵਾਨੀਗੜ੍ਹ |
| 38. | ਸ.ਅਨੂਪ ਸਿੰਘ | ਸ. ਮਹਿਤਾਬ ਸਿੰਘ | ਜ਼ਿਮੀਂਦਾਰ | ਸਕਰੌਦੀ | ਨਹੀਂ | ਥਾਣਾ ਵਾ ਤਹਿ. ਭਵਾਨੀਗੜ੍ਹ |
| 39. | ਸ. ਭੂਪ ਸਿੰਘ | ਸ. ਭੂਰਾ ਸਿੰਘ | ਜ਼ਿਮੀਂਦਾਰ | ਦੀਵਾ | ਨਹੀਂ | ਥਾਣਾ ਵਾ ਤਹਿ. ਸਾਹਿਬਗੜ੍ਹ (ਪਾਇਲ) |
| 40. | ਸ. ਰਤਨ ਸਿੰਘ | ਸ. ਚਤਰ ਸਿੰਘ | ਜ਼ਿਮੀਂਦਾਰ | ਗੁਮਟੀ | ਨਹੀਂ | ਥਾਣਾ ਵਾ ਤਹਿ. ਸ਼ੇਰਪੁਰ |
| 41. | ਸ. ਗੁਰਦਿੱਤ ਸਿੰਘ | ਸ. ਰੱਬੀ ਸਿੰਘ | ਜ਼ਿਮੀਂਦਾਰ | ਰੜ੍ਹ | ਨਹੀਂ | ਥਾਣਾ ਵਾ. ਤਹਿ. ਸ਼ੇਰਪੁਰ |
| 42. | ਸ. ਬਿਸ਼ਨ ਸਿੰਘ | ਸ. ਮਹਿਤਾਬ ਸਿੰਘ | ਜ਼ਿਮੀਂਦਾਰ | ਰੜ੍ਹ | ਹਾਂ | ਥਾਣਾ ਵਾ ਤਹਿ. ਸ਼ੇਰਪੁਰ |
| 43. | ਸ. ਦਸੌਂਧਾ ਸਿੰਘ | ਸ. ਬੀਰ ਸਿੰਘ | ਤਜਾਰ | ਬਿਲਾਸਪੁਰ | ਹਾਂ | ਥਾਣਾ ਖਮਾਣੋਂ |
| 44. | ਸ. ਹਰਨਾਮ ਸਿੰਘ | ਸ. ਜੈ ਸਿੰਘ | ਜ਼ਿਮੀਂਦਾਰ | ਘਨੌਰੀ | ਨਹੀਂ | ਤਾਲੁਕਾ ਸ਼ੇਰਪੁਰ ਤਹਿ. ਅਮਰਗੜ੍ਹ |
| 45. | ਸ. ਵਰਿਆਮ ਸਿੰਘ | ਸ. ਮਾਹੀਆ ਸਿੰਘ | ਜ਼ਿਮੀਂਦਾਰ | ਬਹਾਦਰ ਸਿੰਘ ਵਾਲਾ | ਨਹੀ | ਜ਼ਿਲ੍ਹਾ ਅੰਬਾਲਾ |

| | | | | | |
|---|---|---|---|---|---|
| 46. ਸਰਦਾਰਨੀ ਖੇਮੋਂ | ਸ. ਗੁਰਸਾ ਸਿੰਘ | ਜ਼ਿਮੀਂਦਾਰ | ਦਿੱਤੂਪੁਰਾ | ਹਾਂ | ਥਾਣਾ ਚੁਨਾਰਜਥਲ |
| 47. ਸ. ਪ੍ਰੇਮ ਸਿੰਘ | ਸ. ਮਾਨ ਸਿੰਘ | ਜ਼ਿਮੀਂਦਾਰ | ਗਗੜਪੁਰ | ਨਹੀਂ | ਥਾਣਾ ਵਾ ਤਹਿ. ਸੰਗਰੂਰ ਇਲਾਕਾ ਜੀਂਦ |
| 48. ਸ. ਕਾਹਨ ਸਿੰਘ | ਸ. ਹਰਗੁਲਾਲ ਸਿੰਘ | ਰਾਮਗੜ੍ਹੀਏ ਸਿੱਖ | ਸੰਗੋਵਾਲ | ਨਹੀਂ | ਥਾਣਾ ਵਾ ਤਹਿ. ਸਾਹਿਬਗੜ੍ਹ |
| 49. ਸ. ਹਰਨਾਮ ਸਿੰਘ | ਸ. ਦਲੇਲ ਸਿੰਘ | ਜ਼ਿਮੀਂਦਾਰ | ਮੰਡੀ | ਹਾਂ | ਥਾਣਾ ਨਾਈਆ ਵਾਲਾ, ਇਲਾਕਾ ਜੀਂਦ |
| 50. ਸ. ਅਲਬੇਲ ਸਿੰਘ | ਸ. ਸੁਜਾਨ ਸਿੰਘ | ਜ਼ਿਮੀਂਦਾਰ | ਬਾਲੀਆ | ਨਹੀਂ | ਥਾਣਾ ਵਾ ਤਹਿ. ਸ਼ੇਰਪੁਰ |
| 51. ਸ. ਸਦਾ ਸਿੰਘ | ਸ. ਮਹਾਂ ਸਿੰਘ | ਰਾਮਗੜ੍ਹੀਏ ਸਿੱਖ | ਰੜ੍ਹ | ਨਹੀਂ | ਥਾਣਾ ਸ਼ੇਰਪੁਰ |
| 52. ਸ. ਹਰਨਾਮ ਸਿੰਘ | ਸ. ਚੜ੍ਹਤ ਸਿੰਘ | ਰਾਮਗੜ੍ਹੀਏ ਸਿੱਖ | ਰੜ੍ਹ | ਨਹੀਂ | ਥਾਣਾ ਸ਼ੇਰਪੁਰ |
| 53. ਸ. ਬਖਸ਼ਾ ਸਿੰਘ | ਸ. ਤਾਰਾ ਸਿੰਘ | ਅਰੋੜਾ | ਜੰਡਵਾਲਾ | ਨਹੀਂ | ਥਾਣਾ ਸਰਸਾ |
| 54. ਸ. ਚੜ੍ਹਤ ਸਿੰਘ | ਸ. ਧਰਮ ਸਿੰਘ | ਜ਼ਿਮੀਂਦਾਰ | ਬਾਲੀਆ | ਨਹੀਂ | ਥਾਣਾ ਵਾ ਤਹਿ. ਸ਼ੇਰਪੁਰ |
| 55. ਸ. ਰੂੜ ਸਿੰਘ | ਸ. ਬੂਟਾ ਸਿੰਘ | ਰਾਮਗੜ੍ਹੀਏ ਸਿੱਖ | ਮਲੂ ਮਾਜਰਾ | ਨਹੀਂ | ਥਾਣਾ ਸ਼ੇਰਪੁਰ |
| 56. ਸ. ਕੇਸਰ ਸਿੰਘ | ਸ. ਧਿਆਨ ਸਿੰਘ | ? | ਗਿੱਲ | ਨਹੀਂ | ਥਾਣਾ ਫੂਲ ਇਲਾਕਾ ਨਾਭਾ |
| 57. ਸ.ਚੜ੍ਹਤ ਸਿੰਘ | ਸ. ਮਾਘ ਸਿੰਘ | ਜ਼ਿਮੀਂਦਾਰ | ਰੁੜਕਾ | ਨਹੀਂ | ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ |
| 58. ਸ. ਭਗਤ ਸਿੰਘ | ਸ. ਦਿਆਲ ਸਿੰਘ | ਜ਼ਿਮੀਂਦਾਰ | ਕਾਂਝਲਾ | ਨਹੀਂ | ਥਾਣਾ ਵਾ ਤਹਿ. ਸ਼ੇਰਪੁਰ |
| 59. ਸ. ਜੀਵਨ ਸਿੰਘ | ਸ. ਧੌਂਕਲ ਸਿੰਘ | ਜ਼ਿਮੀਂਦਾਰ | ਫੂਲ | ਨਹੀਂ | ਥਾਣਾ ਵਾ ਤਹਿ. ਸੁਨਾਮ |
| 60. ਸ. ਸ਼ੋਭਾ ਸਿੰਘ | ਸ. ਖਜਾਨ ਸਿੰਘ | ਜ਼ਿਮੀਂਦਾਰ | ਭੱਦਲਥੂਹਾ | ਨਹੀਂ | ਥਾਣਾ ਅਮਲੋਹ ਇਲਾਕਾ ਨਾਭਾ |
| 61. ਸ. ਬਾਮ ਸਿੰਘ | ਸ. ਵੀਰ ਸਿੰਘ | ਜ਼ਿਮੀਂਦਾਰ | ਜੋਗਾ | ਨਹੀਂ | ਇਲਾਕਾ ਭਿਖੀ |
| 62. ਸ. ਸੌਦਾ ਸਿੰਘ | ਸ. ਰੂਪਾ ਸਿੰਘ | ਜ਼ਿਮੀਂਦਾਰ | ਜੋਗਾ | ਨਹੀਂ | ਇਲਾਕਾ ਭਿਖੀ |
| 63. ਸ. ਮਹਾਂ ਸਿੰਘ | ਸ. ਮੰਗਲ ਸਿੰਘ | ਜ਼ਿਮੀਂਦਾਰ | ਚਾਓਕੇ | ਨਹੀਂ | ਥਾਣਾ ਮਲੋਦ, ਇਲਾਕਾ ਕੋਟ |
| 64. ਸ. ਚੜ੍ਹਤ ਸਿੰਘ | ਸ. ਰਾਮ ਸਿੰਘ | ਜ਼ਿਮੀਂਦਾਰ | ਬਾਲੀਆਂ | ਨਹੀਂ | ਥਾਣਾ ਵਾ ਤਹਿ. ਸ਼ੇਰਪੁਰ |
| 65. ਸ. ਰੂੜ ਸਿੰਘ | ਸ. ਜੱਸਾ ਸਿੰਘ | ਜ਼ਿਮੀਂਦਾਰ | ਬਿਸ਼ਨਪੁਰਾ | ਨਹੀਂ | ਥਾਣਾ ਸਾਹਿਬਗੜ੍ਹ |
| 66. ਸ. ਹੀਰਾ ਸਿੰਘ | ਸ. ਵੀਰ ਸਿੰਘ | ਜ਼ਿਮੀਂਦਾਰ | ਪਿੱਥੋਕੇ | ਨਹੀਂ | ਥਾਣਾ ਫੂਲ, ਇਲਾਕਾ ਨਾਭਾ |
| 67. ਸ. ਚਤਰ ਸਿੰਘ | ਸ. ਗੁਲਾਬ ਸਿੰਘ | ਜ਼ਿਮੀਂਦਾਰ | ਗੁਮਟੀ | ਨਹੀਂ | ਥਾਣਾ ਵਾ ਤਹਿ. ਸ਼ੇਰਪੁਰ |
| 68. ਸ. ਕਟਾਰ ਸਿੰਘ | | ਜ਼ਿਮੀਂਦਾਰ | ਧਨੌਲਾ | ਨਹੀਂ | ਇਲਾਕਾ ਨਾਭਾ |

# ਕੁਝ ਦਸਤਾਵੇਜ਼ ਅਤੇ ਮਲੇਰਕੋਟਲਾ ਸਾਕੇ ਦੇ ਸ਼ਹੀਦਾਂ ਦੀ ਲਿਸਟ ਦੀ ਦਸਤਾਵੇਜ਼ੀ ਤਸਦੀਕ ਬਾਰੇ

—ਸੂਬਾ ਸੁਰਿੰਦਰ ਕੌਰ ਖਰਲ

੧੭, ੧੮ ਜਨਵਰੀ ੧੮੭੨ ਨੂੰ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤੇ ਗਏ ਸਾਰੇ ਸ਼ਹੀਦਾਂ ਦੇ ਨਾਵਾਂ ਤੇ ਥਾਵਾਂ ਦੀ ਦਸਤਾਵੇਜ਼ੀ ਲਿਸਟ ਦੀ ਬਹੁਤ ਦੇਰ ਤੋਂ ਤਲਾਸ਼ ਸੀ। ਪਹਿਲੀ ਵਾਰ ਇਹ ਲਿਸਟ, ਸਰਕਾਰੀ ਦਸਤਾਵੇਜ਼ਾਂ ਵਿਚੋਂ ਪ੍ਰੋ. ਮਾਲਵਿੰਦਰਜੀਤ ਸਿੰਘ ਵੜੈਚ ਨੂੰ ਲੱਭੀ। ਬਹੁਤ ਖੁਸ਼ੀ ਹੋਈ।

ਇਸ ਤੋਂ ਪਹਿਲਾਂ ਦਿੱਲੀ ਤੋਂ ਨਾਮਧਾਰੀ ਇਤਿਹਾਸ ਬਾਰੇ ਅੰਗ੍ਰੇਜ਼ੀ 'ਚ ਲਿਖੇ ਡਾਕੂਮੈਂਟਸ ਕਢਵਾਉਣ ਵਾਲੇ ਇਤਿਹਾਸਕਾਰ ਸ. ਨਾਹਰ ਸਿੰਘ ਨੂੰ ਸਿਰਫ ੧੮ ਜਨਵਰੀ ੧੮੭੨ ਨੂੰ ਤੋਪਾਂ ਨਾਲ ਉਡਾਏ ਗਏ ੧੬ ਸ਼ਹੀਦਾਂ ਦੀ ਲਿਸਟ ਲੱਭੀ ਸੀ। ਸ. ਨਾਹਰ ਸਿੰਘ ਨੂੰ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਕਈ ਵਾਰ ਮਿਲੀ। ਉਨ੍ਹਾਂ ਦੀ ਮੌਤ ਤੋਂ ਕੁਝ ਦਿਨ ਪਹਿਲੋਂ ਵੀ ਨਿਊਡਾ ਵਿਖੇ ਉਨ੍ਹਾਂ ਨੂੰ ਮਿਲੀ। ਉਹ ਮੈਨੂੰ ਹਮੇਸ਼ਾ ਆਖਿਆ ਕਰਦੇ ਸਨ ਕਿ ਨਾਮਧਾਰੀ ਇਤਿਹਾਸ ਸਬੰਧੀ ਹੋਰ ਦਸਤਾਵੇਜ਼ ਤੁਸੀਂ ਪਟਿਆਲੇ ਤੋਂ ਲੱਭੋ, ਉਥੋਂ ਹੀ ਮਿਲਣਗੇ। ਫਿਰ ਮੈਨੂੰ ਪ੍ਰੋ. ਮਾਲਵਿੰਦਰਜੀਤ ਸਿੰਘ ਵੜੈਚ ਨੇ ਵੀ ਕਿਹਾ ਕਿ ਤੁਸੀਂ ਪਟਿਆਲੇ ਤੋਂ ਰਿਕਾਰਡ ਲੱਭੋ, ਮੈਂ ਵੀ ਲੱਭਦਾ ਹਾਂ। ਸੋ ਅਸੀਂ ਦੋਵੇਂ ਪਟਿਆਲੇ ਆਰਕਾਈਵ ਤੋਂ ਇਹ ਰਿਕਾਰਡ ਲੱਭ ਰਹੇ ਸਾਂ, ਖਾਸ ਤੌਰ ਤੇ ਮਲੇਰਕੋਟਲਾ ਸਾਕੇ ਦੇ ਸ਼ਹੀਦਾਂ ਦੀ ਲਿਸਟ।

ਇਹ ਸਾਰੇ ਦਸਤਾਵੇਜ਼ ਉਰਦੂ, ਫਾਰਸੀ ਤੇ ਅਰਬੀ ਭਾਸ਼ਾ ਵਿਚ ਲਿਖੇ ਹੋਏ ਹਨ। ਕੁਝ ਫਾਇਲਾਂ ਮੈਂ ਕਢਵਾਈਆਂ ਵੀ ਪਰ ਮੈਨੂੰ ਉਪਰੋਕਤ ਭਾਸ਼ਾਵਾਂ ਪੜ੍ਹਨੀਆਂ ਨਹੀਂ ਆਉਂਦੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਪ੍ਰੋ. ਮਾਲਵਿੰਦਰਜੀਤ ਸਿੰਘ ਵੜੈਚ ਨੂੰ ਰਿਕਾਰਡ ਫੋਲਦਿਆਂ, ਉਨ੍ਹਾਂ ੬੮ ਸਰੀਰਾਂ ਦੇ ਨਾਵਾਂ, ਥਾਵਾਂ ਦੀ ਲਿਸਟ ਲੱਭ ਗਈ, ਜਿਨ੍ਹਾਂ ਨੂੰ ਰੜ ਤੋਂ ਮਲੇਰਕੋਟਲਾ ਲਿਜਾਇਆ ਗਿਆ ਸੀ। ਜਦੋਂ ਮੈਨੂੰ ਪਤਾ ਲੱਗਾ ਮੈਨੂੰ ਬਹੁਤ ਖੁਸ਼ੀ ਹੋਈ, ਇੰਜ ਲਗਿਆ ਜਿਵੇਂ ਕੋਈ ਬਹੁਤ ਵੱਡਾ ਖਜ਼ਾਨਾ ਹੱਥ ਲੱਗ ਗਿਆ ਹੋਵੇ।

ਪ੍ਰੋ. ਸਾਹਿਬ ਨੇ ਇਸ ਲਿਸਟ ਦਾ ਪੰਜਾਬੀ ਵਿਚ ਅਨੁਵਾਦ ਕਰ ਕੇ ਇਸ ਨੂੰ 'ਅਜੀਤ' ਅਖਬਾਰ ਅਤੇ 'ਵਰਿਆਮ' ਵਿਚ ਛਪਵਾਇਆ। ਮੈਂ ਵੀ ਇਸ ਲਿਸਟ ਦਾ ਅਨੁਵਾਦ ਵੱਖੋ-ਵੱਖ ੫-੬ ਜਣਿਆਂ ਤੋਂ ਪੰਜਾਬੀ ਵਿਚ ਕਰਵਾਇਆ ਸੀ। ਮੈਨੂੰ ਲੱਗਾ ਕਿ ਛਪੀ ਲਿਸਟ ਵਿਚ ਬਹੁਤ ਸਾਰੇ ਸ਼ਹੀਦਾਂ ਦੇ ਜਾਂ ਪਿੰਡਾਂ ਦੇ ਨਾਵਾਂ ਵਿਚ ਥੋੜ੍ਹਾ ਫਰਕ ਸੀ। ਜਿਵੇਂ ਪਿੰਡਾਂ ਦੇ ਨਾਂ ਬਲਾਸੌਰ ਦੀ ਥਾਂ 'ਬਿਲਾਸਪੁਰ', ਮਜਰਾਈ ਦੀ ਥਾਂ 'ਮਛਰਾਏ', ਸੈਦਬਹਾਰਾ ਦੀ ਥਾਂ 'ਸੋਲ ਬਰਾਹ', ਪੌਲਾ ਦੀ ਥਾਂ 'ਧਨੌਲਾ', ਮਲ੍ਹ ਮੁਜਾਰਿਆਂ ਦੀ ਥਾਂ ਮੱਲ੍ਹਮਾਜਰਾ ਹੋਣਾ ਚਾਹੀਦਾ ਸੀ।

ਸੋ, ਮੈਂ ਪ੍ਰੋ. ਸਾਹਿਬ ਨੂੰ ਸਨਿਮਰ ਬੇਨਤੀ ਕੀਤੀ ਕਿ ਬਜਾਏ ਇਸ ਦੇ ਕਿ ਕਦੇ ਤੁਸੀਂ ਲਿਸਟ ਛਪਵਾਓ, ਕਦੇ ਮੈਂ ਲਿਸਟ ਛਪਵਾਵਾਂ, ਬਿਹਤਰ ਹੋਵੇਗਾ ਜੇ ਆਪਾਂ ਦੋਵੇਂ ਰਲ ਬੈਠ ਕੇ, ਸਹਿਮਤੀ ਨਾਲ ਇਸ ਲਿਸਟ ਨੂੰ ਦੁਬਾਰਾ ਤੋਂ ਤਿਆਰ ਕਰੀਏ ਕਿਉਂਕਿ ਮੈਂ ਸੰਨ ੧੯੯੧ ਤੋਂ ਸ਼ਹੀਦਾਂ ਦੇ ਪਰਿਵਾਰਾਂ ਅਤੇ ਪਿੰਡਾਂ ਦੀ ਭਾਲ ਵਿਚ ਜੁਟੀ ਹੋਈ ਹਾਂ, ਸੋ ਥੋੜ੍ਹੀ ਬਹੁਤ ਜਾਣਕਾਰੀ ਰੱਖਦੀ ਹਾਂ। ਖੋਜ ਕਰਨ ਕਰਕੇ ਮੈਨੂੰ ਇਹ ਵੀ ਪਤਾ ਹੈ ਕਿ ਕਿਹੜਾ ਸ਼ਹੀਦ ਵਰਿਆਮ ਸਿੰਘ ਅਤੇ ਕਿਹੜਾ ਸ਼ਹੀਦ ਹਰਨਾਮ ਸਿੰਘ ਹੈ।

ਪ੍ਰੋ. ਸਾਹਿਬ ਨੇ ਮੇਰੀ ਇਸ ਬੇਨਤੀ ਨੂੰ ਪਰਵਾਨ ਕੀਤਾ ਅਤੇ ਅਸੀਂ ਦੋ-ਤਿੰਨ ਬੈਠਕਾਂ ਵਿਚ ਸ਼ਹੀਦਾਂ ਦੀ ਇਸ ਲਿਸਟ ਨੂੰ Final ਕੀਤਾ, ਜਿਹੜੀ 'ਵਰਿਆਮ' ਦੇ ਇਸ ਅੰਕ ਵਿਚ ਛਾਪੀ ਗਈ ਹੈ।

ਇਹ ਲਿਸਟ ਅਜੇ ਵੀ ਅੰਤਿਮ ਨਹੀਂ ਹੈ ਕਿਉਂਕਿ ਉਸ ਵੇਲੇ ਕਾਹਲੀ ਕਾਹਲੀ ਲਿਖੇ ਨਾਵਾਂ ਵਿਚ ਕੋਈ ਗਲਤੀ ਰਹਿ ਜਾਣੀ ਸੰਭਵ ਹੈ। ਪਰ ਫਿਰ ਵੀ ਇਹ ਲਿਸਟ ਅਸਲੀਅਤ ਦੇ ਕਾਫੀ ਨੇੜੇ ਹੈ। ਪੰਜ-ਚਾਰ ਗਲਤੀਆਂ ਹੋ ਸਕਦੀਆਂ ਹਨ। ਐਸ ਵੇਲੇ ਕੁਝ ਫਾਇਲਾਂ ਦੇ ਡਾਕੂਮੈਂਟਸ ਦੇ ਕਰੀਬ ਦੋ ਹਜ਼ਾਰ ਪੰਨੇ ਮੇਰੇ ਕੋਲ ਹਨ ਜਿਨ੍ਹਾਂ ਵਿਚੋਂ ਕਰੀਬ ੧੫੦੦ ਪੰਨੇ ਸਿਰਫ ਮਲੇਰਕੋਟਲਾ ਸਾਕੇ ਬਾਰੇ ਹਨ। ਇਨ੍ਹਾਂ ਦਾ ਅਨੁਵਾਦ ਮੈਂ ਕਰਵਾ ਰਹੀ ਹਾਂ। ਇਕ ਫਾਇਲ ਦਾ ਅਨੁਵਾਦ ਹੋ ਚੁੱਕਾ ਹੈ। ਇਸ ਦੇ ਆਧਾਰ 'ਤੇ ਬਹੁਤ ਸਾਰੀਆਂ ਨਵੀਆਂ ਗੱਲਾਂ ਸਾਹਮਣੇ ਆਈਆਂ ਹਨ ਤੇ ਆ ਰਹੀਆਂ ਹਨ। ਮਸਲਨ ਸ਼ਹੀਦਾਂ ਦੀਆਂ ਜ਼ਬਤ ਕੀਤੀਆਂ ਜਾਇਦਾਦਾਂ ਦਾ ਵੇਰਵਾ, ਮਲੇਰਕੋਟਲਾ ਸਾਕੇ ਤੋਂ ਬਾਅਦ ਫੜੇ ਗਏ ਕੂਕੇ ਸਿੱਖ ਅਤੇ ਜਿਹੜੇ ਸਿੱਖ ਮਾਘੀ ਦੇ ਮੇਲੇ 'ਤੇ ਸ੍ਰੀ ਭੈਣੀ ਸਾਹਿਬ ਗਏ ਸਨ-ਉਨ੍ਹਾਂ ਦੇ ਬਿਆਨ, ਪਿੰਡ ਰੜ੍ਹ ਤੋਂ ਜ਼ਬਤ ਕੀਤਾ ਗਿਆ ਸਿੱਖਾਂ ਦਾ ਸਾਮਾਨ, ਜ਼ਖਮੀ ਸਿੱਖਾਂ ਦੇ ਖੂਨ ਨਾਲ ਲਿਬੜੇ ਕੱਪੜਿਆਂ ਦੀ ਗਿਣਤੀ, ਖੂਨ ਨਾਲ ਲਿਬੜੇ ਹਥਿਆਰਾਂ ਦੀ ਗਿਣਤੀ, ਅੰਗਰੇਜ਼ ਸਰਕਾਰ ਵੱਲੋਂ ਮਹਾਰਾਜਾ ਪਟਿਆਲਾ ਦਾ ਧੰਨਵਾਦ, ਸਾਕੇ ਤੋਂ ਬਾਅਦ ਦਿੱਤੇ ਗਏ ਇਨਾਮ, ਸ: ਬਦਨ ਸਿੰਘ ਮਲੌਦ ਵੱਲੋਂ ਅੰਗ੍ਰੇਜ਼ਾਂ ਨੂੰ ਦਿੱਤੀ ਗਈ ਰਿਪੋਰਟ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਲਵਾਤਨ ਕੀਤੇ ਜਾਣ ਬਾਰੇ ਲਿਖਤਾਂ, ਗੱਲ ਕੀ ਬਹੁਤ ਕੁਝ ਅਜਿਹਾ ਸਾਹਮਣੇ ਆ ਰਿਹਾ ਹੈ ਜੋ ਲੂੰ ਕੰਡੇ ਖੜੇ ਕਰ ਦੇਣ ਵਾਲਾ ਹੈ। (—ਬਾਕੀ)

# "ਕੂਕਿਆਂ ਦੀ ਵਾਰ" ਦਾ ਕਰਤਾ—ਹਰਸਾ ਸਿੰਘ ਚਾਤਰ

—ਸਵਰਨ ਸਿੰਘ ਵਿਰਕ

ਹਰਸਾ ਸਿੰਘ ਚਾਤਰ ਹੋਰਾਂ ਨੂੰ ਵੀਹਵੀਂ ਸਦੀ ਵਿਚ ਪੰਜਾਬੀ ਦਾ ਸਭ ਤੋਂ ਵੱਡਾ ਵਾਰ ਕਾਰ ਹੋਣ ਦਾ ਮਾਣ ਮਿਲਿਆ ਹੈ। ਭਾਵੇਂ ਉਨ੍ਹਾਂ ਦੇ ਸਮਕਾਲੀ ਹੋਰ ਪੰਜਾਬੀ ਕਵੀ ਹਰਿੰਦਰ ਸਿੰਘ ਰੂਪ, ਗੁਰਦੇਵ ਸਿੰਘ ਮਾਨ, ਹਜ਼ਾਰਾ ਸਿੰਘ ਮੁਸ਼ਤਾਕ, ਹਜ਼ਾਰਾ ਸਿੰਘ ਗੁਰਦਾਸਪੁਰੀ, ਇੰਦਰ ਸਿੰਘ ਚੱਕਰਵਰਤੀ, ਜਸਵੰਤ ਸਿੰਘ ਰਾਹੀ, ਪ੍ਰੋ. ਮੋਹਨ ਸਿੰਘ ਮਾਹਿਰ, ਕਰਤਾਰ ਸਿੰਘ ਬਲੱਗਣ ਆਦਿ ਨੇ ਗੁਣ ਤੇ ਗਿਣਤੀ ਪੱਖੋਂ ਕਾਫੀ ਵਾਰਾਂ ਰਚੀਆਂ ਸਨ ਪਰੰਤੂ ਇਹ ਚਾਤਰ ਜੀ ਹੀ ਸਨ ਜਿਨ੍ਹਾਂ ਨੂੰ ਪੰਜਾਬੀ ਪਿਆਰਿਆਂ ਨੇ 'ਵਾਰਾਂ ਦਾ ਬਾਦਸ਼ਾਹ' ਦੇ ਲਕਬ ਨਾਲ ਨਿਵਾਜ ਕੇ ਆਪਣੀ ਕ੍ਰਿੱਤਗਤਾ ਪ੍ਰਗਟ ਕੀਤੀ।

ਪ੍ਰਸਿੱਧ ਵਾਰ ਕਾਰ ਹਰਿੰਦਰ ਸਿੰਘ ਰੂਪ ਦੇ ਸ਼ਬਦਾਂ ਵਿਚ "ਵਾਰ ਪੰਜਾਬ ਦੀ ਕਾਵ ਤੇ ਪੰਜਾਬੀ ਅਨੁਭਵ ਦਾ ਚਮਤਕਾਰ ਹੈ।'[1] ਕਿਉਂਕਿ ਪੰਜਾਬ ਨੂੰ ਹਜ਼ਾਰਾਂ ਵਰ੍ਹਿਆਂ ਤੋਂ ਭਾਰਤ ਦੀ 'ਖੜਗ-ਭੁਜਾ' ਹੋਣ ਦਾ ਮਾਣ ਪ੍ਰਾਪਤ ਹੋਇਆ ਹੈ, ਇਥੋਂ ਦੇ ਵਸਨੀਕਾਂ ਨੂੰ ਵੀ ਕਾਬਲ ਦੇ ਜਾਇਆਂ ਜਿਉਂ ਨਿੱਤ ਮੁਹਿੰਮਾਂ ਵਿਚੋਂ ਲੰਘਣਾ ਪਿਆ ਹੈ, ਚੱਕਰਵਰਤੀ ਜੀ ਦੇ ਸ਼ਬਦਾਂ ਵਿਚ 'ਜਾਂ ਮਰਨਾਂ ਜਾਂ ਮਾਰਨਾ ਜਿੰਨ੍ਹਾਂ ਦੀ ਹੈ ਕਾਰ'। ਪ੍ਰੋ. ਮੋਹਨ ਸਿੰਘ ਹੋਰਾਂ ਨੇ ਕਦੇ ਕਿਹਾ ਸੀ—

'ਵਿਚ ਰੰਗ ਦੇ ਦੇਵੀ ਹੈ ਨਾਰ ਸਾਡੀ
ਵਿਚ ਜੰਗ ਦੇ ਦੇਵੀ ਕਟਾਰ ਸਾਡੀ।'

ਪੰਜਾਬੀਆਂ ਦੇ ਸੁਭਾਉ ਵਿਚ 'ਸ਼ਿੰਗਾਰ ਰਸ' ਲਈ ਵੀ ਭਾਵੇਂ ਖਿਚ ਬਣੀ ਰਹਿੰਦੀ ਹੈ ਪਰ ਵੀਰ ਪੰਜਾਬੀਆਂ ਦੇ ਸੁਭਾਉ ਵਿਚ 'ਬੀਰ ਰਸ' ਵੀ ਉਨ੍ਹਾਂ ਦਾ ਮਨਭਾਉਂਦਾ ਰਸ ਹੈ। ਦੱਸਵੇਂ ਪਾਤਸ਼ਾਹ ਨੇ ਖਾਲਸੇ ਦੀ ਸਿਰਜਣਾ ਸਮੇਂ ਅੰਮ੍ਰਿਤ ਛਕਾਉਣ ਤੇ ਛਕਣ ਲਈ 'ਬੀਰ ਆਸਣ' ਦੀ ਮੁਦਰਾ ਹੀ ਬੈਠਣ ਲਈ ਨਿਸ਼ਚਿਤ ਕੀਤੀ ਸੀ। ਜੰਗਾਂ ਜੁੱਧਾਂ ਵਾਲੇ ਸਮਾਜ ਵਿਚ, 'ਧਰਮ ਜੁੱਧ ਕਾ ਚਾਓ' ਪੈਦਾ ਕਰਨ ਲਈ ਇਹੋ ਜਿਹੇ ਜੰਗਜੂ ਸਾਹਿਤ ਦੇ ਪਠਨ ਪਾਠਨ ਅਤੇ ਰਚਨ ਦੀ ਲੋੜ ਬਣੀ ਰਹਿੰਦੀ ਸੀ। ਇਹ ਸਾਹਿਤ, ਵਾਰ ਕਾਵਿ ਰੂਪ ਵਿਚ ਆਪਣੇ ਪੂਰੇ ਜਲੌਅ ਵਿਚ ਨਿੱਖਰ ਕੇ ਪੇਸ਼ ਹੁੰਦਾ ਹੈ। ਡਾ. ਜੀਤ ਸਿੰਘ ਸੀਤਲ ਜਿਹੇ ਖੋਜੀ ਵਿਦਵਾਨ ਦਾ ਮੱਤ ਹੈ, "ਪੰਜਾਬੀ ਸਾਹਿਤ ਇਤਿਹਾਸ ਵਿਚ ਵਾਰ ਅੱਜ ਤੋਂ ਹਜ਼ਾਰ ਸਾਲ ਪਹਿਲਾਂ ਤੋਂ ਮਿਲਦੀ ਹੈ। ਪੂਰਵ ਨਾਨਕ ਕਾਲ ਦੀਆਂ ਕੁਝ ਇਕ ਲੋਕ ਵਾਰਾਂ ਉਸ ਸਮੇਂ ਦੀਆਂ ਮਹੱਤਵਪੂਰਨ ਰਚਨਾਵਾਂ ਹਨ। ਇਨ੍ਹਾਂ ਦੇ ਸੰਕੇਤ ਆਦਿ ਗ੍ਰੰਥ ਵਿਚ ਵੀ ਮਿਲਦੇ ਹਨ। ਜਿਵੇਂ:-

ਆਸਾ ਦੀ ਵਾਰ-ਟੁੰਡੇ ਅਸਰਾਜੇ ਕੀ ਧੁਨੀ,
ਗੂਜਰੀ ਕੀ ਵਾਰ-ਸਿਕੰਦਰ ਬਿਰਾਹੀਮ ਕੀ ਵਾਰ ਕੀ ਧੁਨੀ,
ਰਾਗ ਵਡ ਹੰਸ ਕੀ ਵਾਰ-ਲਲਾ ਬਹਿਲੀਮਾਂ ਕੀ ਧੁਨ ਗਾਵਣੀ,
ਰਾਮਕਲੀ ਕੀ ਵਾਰ—ਜੋਧੈ ਵੀਰੈ, ਪੁਰ ਬਾਣੀ ਕੀ ਧੁਨੀ;
ਸਾਰੰਗ ਕੀ ਵਾਰ-ਰਾਇ ਮਹਿਮੇ ਹਸਨੇ ਕੀ ਧੁਨੀ,
ਮਲਾਰ ਕੀ ਵਾਰ, ਰਾਣੈ ਕੈਲਾਸ਼ ਤਥਾ ਮਾਲਦੇਵੇ ਕੀ ਧੁਨਿ;
ਕਾਨੜੇ ਕੀ ਵਾਰ—ਮੂਸੇ ਕੀ ਵਾਰ ਕੀ ਧੁਨੀ

ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਕਾਲ ਤੋਂ ਪਹਿਲਾਂ ਹਿੰਦੂ ਮੁਸਲਮਾਨ ਰਾਜੇ ਰਾਣਿਆਂ, ਸ਼ਾਹ ਸਰਦਾਰਾਂ ਦੇ ਜੁੱਧਾਂ ਨੂੰ ਭੱਟ, ਡੂੰਮ, ਰਾਅ, ਢਾਡੀ, ਚਾਰਣ, ਵਾਰਾਂ ਦੇ ਰੂਪ ਵਿਚ ਗਾਉਂਦੇ ਤੇ ਆਪਣੇ ਮਿਹਰਬਾਨਾਂ ਦੀ ਪ੍ਰਸੰਸਾ ਕਰਦੇ। ਇਨ੍ਹਾਂ ਵਾਰਾਂ ਵਿਚੋਂ ਕੁਝ ਵਾਰਾਂ (ਡਾ. ਮੋਹਨ ਸਿੰਘ ਅਨੁਸਾਰ) ਤੁਗਲਕਾਂ ਤੇ ਲੋਧੀਆਂ ਸਮੇਂ ਰਚੀਆਂ ਗਈਆਂ। ਇਨ੍ਹਾਂ ਵਾਰਾਂ ਦੇ ਨਮੂਨੇ ਸਭ ਤੋਂ ਪਹਿਲਾਂ ਪੰਡਿਤ ਤਾਰਾ ਸਿੰਘ ਨਰੋਤਮ ਨੇ ਆਪਣੀ ਇਕ ਵਾਰਤਕ ਪੋਥੀ ਵਿਚ ਦਿੱਤੇ। ਉਨ੍ਹਾਂ ਦਾ ਉਤਾਰਾ ਡਾ. ਚਰਨ ਸਿੰਘ ਨੇ ਕੀਤਾ ਤੇ 'ਬਾਣੀ ਬਿਉਰਾ' ਵਿਚ ਕੁਝ ਨਮੂਨੇ ਦਿੱਤੇ। ਇਸ ਲਈ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਪੁਰਾਣੇ ਸਮੇਂ ਵਿਚ ਅਮੀਰ ਖੁਸਰੋ ਤੋਂ ਪਹਿਲਾਂ ਤੇ ਪਿਛੋਂ ਵਾਰਾਂ ਲਿਖੀਆਂ ਗਈਆਂ।"[2]

ਸ਼ਬਦ ਵਾਰ ਦੇ ਅਰਥ ਸਿਆਣਿਆਂ ਨੇ ਭਿੰਨ ਭਿੰਨ ਕੀਤੇ ਹਨ। ਮੂਲ ਰੂਪ ਵਿਚ ਦੋ ਤਰ੍ਹਾਂ ਦੇ ਅਰਥ ਠੀਕ ਮਲੂਮ ਹੁੰਦੇ ਹਨ। ਪਹਿਲਾ ਵਾਰ ਕਰਨਾ ਜਾਂ ਵਾਰ ਰੋਕਣਾ ਅਤੇ ਦੂਸਰਾ ਹੈ ਵਾਰਤਾ। ਵਾਰਤਾ ਤੋਂ ਭਾਵ ਬਿਆਨ ਕਰਨਾ ਹੈ। ਉਂਝ ਕਈਆਂ ਨੇ ਵੈਰੀ ਨੂੰ ਘੇਰਨ ਵਾਲੀ ਵਾਹਰ ਤੋਂ ਵੀ ਵਾਰ ਦੀ ਉਤਪਤੀ ਮੰਨੀ ਹੈ। ਹੱਲਾ ਕਰਨਾ, ਧਾਵਾ ਕਰਨਾ, ਸੱਟ ਮਾਰਨੀ, ਸਦਕੇ ਜਾਣਾ, ਜਸ ਗਾਉਣਾ ਆਦਿ ਵੀ ਸ਼ਬਦ ਵਾਰ ਨਾਲ ਸਬੰਧਿਤ ਹਨ। ਇਸ ਸਦਾ ਬਹਾਰ ਪੰਜਾਬੀ ਕਾਵਿ ਰੂਪ ਦੀ ਪ੍ਰਸਿੱਧੀ ਦਾ ਲਖਾਇਕ ਇਹ ਤੱਥ ਵੀ ਹੈ ਕਿ ਆਪਣੀ ਅਤੇ ਬਹੁਤ ਗਿਣਤੀ ਰਚਨਾ ਬ੍ਰਿਜ ਭਾਸ਼ਾ ਵਿਚ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਸੁਰ ਅਸੁਰ ਜੰਗਾਂ ਦਾ ਵਰਣਨ ਕਰਨ ਲਈ ਠੇਠ ਪੰਜਾਬੀ ਭਾਸ਼ਾ ਵਿਚ ਚੰਡੀ ਦੀ ਵਾਰ ਦੀ ਰਚਨਾ ਕਰਦੇ ਹਨ। ਅਧਿਆਤਮਕ ਵਾਰਾਂ ਜੋ ਆਦਿ ਗ੍ਰੰਥ ਵਿਚ ਮਿਲਦੀਆਂ ਹਨ, ਉਨ੍ਹਾਂ ਵਿਚ ਮਨੁੱਖ ਦੇ ਮਨ ਮਸਤਕ ਵਿਚ ਨਿਰੰਤਰ ਹੋਣ ਵਾਲੇ ਨੇਕੀ ਤੇ ਬਦੀ ਦੀਆਂ ਸ਼ਕਤੀਆਂ ਦੇ ਅੰਤਰੀਵ ਦ੍ਵੰਦ ਨੂੰ ਬਿਆਨਿਆ ਗਿਆ ਹੈ। ਸਿੱਖ ਸੂਰਮਿਆਂ ਅਤੇ ਪੰਜਾਬੀ ਲੋਕ ਨਾਇਕਾਂ ਦੀਆਂ ਬੀਰ ਗਾਥਾਵਾਂ ਨੂੰ ਵਾਰ ਬੱਧ ਕਰਨ ਸਦਕਾ ਆਪਣੀ ਨਿਵੇਕਲੀ ਸ਼ੈਲੀ ਅਤੇ ਬਿਆਨ

ਦੀ ਕਾਰੀਗਰੀ ਦੇ ਕਮਾਲ ਸਦਕਾ, ਸੁਚੱਜੀ ਸ਼ਬਦ ਚੋਣ ਵਾਕਾਂ ਵਿਚ ਮੁਹਾਵਰਿਆਂ ਦੀ ਨਗੀਨੇ ਵੱਤ ਜੜਤ ਸਦਕਾ, ਪਉੜੀ ਛੰਦ ਵਿਚ ਇਕ ਤੋਂ ਇਕ ਚੜ੍ਹਦੀਆਂ ਤੁਕਾਂ ਦੀ ਵਰਤੋਂ ਸਦਕਾ ਹੀ, ਭਾਈ ਹਰਸਾ ਸਿੰਘ ਚਾਤਰ ਆਪਣੇ ਸਮੇਂ ਦਾ ਸ਼੍ਰੋਮਣੀ ਵਾਰ ਕਾਰ ਹੋ ਨਿੱਬੜਿਆ ਹੈ।

ਹਰਸਾ ਸਿੰਘ ਚਾਤਰ ਦਾ ਜਨਮ ਵੀਹਵੀਂ ਸਦੀ ਦੇ ਪਹਿਲੇ ਜਾਂ ਦੂਜੇ ਦਹਾਕੇ ਵਿਚ ਪਿੰਡ ਰਟੌਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਇਕ ਗੁਰਸਿੱਖ ਕਿਰਤੀ ਕੰਬੋਜ ਪਰਿਵਾਰ ਵਿਚ ਪਿਤਾ ਭਾਈ ਵਧਾਵਾ ਸਿੰਘ ਅਤੇ ਮਾਤਾ ਗੰਗੀ ਦੇ ਘਰ ਹੋਇਆ। ਬਚਪਨ ਵਿਚ ਹੀ ਅੰਮ੍ਰਿਤਸਰ ਆ ਗਿਆ ਜਿਥੇ ਬਾਬਾ ਲਾਭ ਸਿੰਘ ਜੋਬਨ ਦੀ ਅਗਵਾਈ ਵਿਚ ਗੁਰਮੁਖੀ ਅਤੇ ਲੰਡਿਆਂ ਦੀਆਂ ਚਾਰ ਜਮਾਤਾਂ ਚੌਲ ਮੰਡੀ ਦੀ ਪਾਠਸ਼ਾਲਾ ਵਿਚੋਂ ਪੜ੍ਹੀਆਂ। ਫਿਰ ਮੁਨੀਮੀ ਅਤੇ ਬਿਜਲੀ ਬੱਤੀ ਦਾ ਕੰਮ ਵੀ ਸਿੱਖਿਆ। ਇਹ ਸਮਾਂ ਦੇਸ ਵਿਚ ਡੂੰਘੀ ਸਿਆਸੀ ਉਥਲ ਪੁਥਲ ਦਾ ਸਮਾਂ ਸੀ। ਸ਼ਹੀਦ ਭਗਤ ਸਿੰਘ ਹੋਰਾਂ ਦੀ ਸ਼ਹੀਦੀ ਤੋਂ ਬਾਅਦ ਨੌਜੁਆਨ ਭਾਰਤ, ਸਭਾ ਗੈਰ ਕਾਨੂੰਨੀ ਕਰਾਰ ਦਿੱਤੀ ਗਈ ਤਾਂ ਕਿਰਤੀ ਸਭਾ ਵਜੂਦ ਵਿਚ ਆਈ। 'ਅਸਾਂ ਦੋਵਾਂ ਭਰਾਵਾਂ ਨੇ ਬੜੀ ਤਨਦੇਹੀ ਤੇ ਬੇਖੌਫ ਹੋ ਕੇ ਕੰਮ ਕੀਤਾ। ਜਦੋਂ ਕਦੇ ਜਲਸਾ ਜਾ ਜਲੂਸ ਹੁੰਦਾ ਅਸੀਂ ਸਭ ਤੋਂ ਅੱਗੇ ਹੋ ਕੇ ਆਪਣੀਆਂ ਕਵਿਤਾਵਾਂ ਦੁਆਰਾ ਸੇਵਾ ਕਰਦੇ। ਕਈ ਵਾਰੀ ਵਾਰੰਟ ਨਿਕਲੇ ਪਰ ਅਸੀਂ ਬਾਕੀ ਦੇ ਵਰਕਰਾਂ ਦੀ ਇਮਦਾਦ ਨਾਲ ਬਚ ਜਾਂਦੇ ਰਹੇ ਤੇ ਪੁਲਿਸ ਸਾਨੂੰ ਫੜਨ ਵਿਚ ਕਾਮਯਾਬ ਨਾ ਹੋ ਸਕੀ।"[3]

ਸ. ਆਸਾ ਸਿੰਘ ਫੋਟੋਗ੍ਰਾਫਰ ਅਤੇ ਪ੍ਰਸਿੱਧ ਵਾਰਕਾਰ ਗਿਆਨੀ ਹਰਿੰਦਰ ਸਿੰਘ ਰੂਪ ਦੀ ਪ੍ਰੇਰਨਾ ਨਾਲ ਉਹ ਵਿਧਾਤਾ ਸਿੰਘ ਤੀਰ ਦਾ ਕਵਿਤਾ ਸਿੱਖਣ ਲਈ ਸ਼ਗਿਰਦ ਬਣ ਗਿਆ। ਵੰਡ ਤੋਂ ਪਹਿਲਾਂ ਅੰਮ੍ਰਿਤਸਰ ਵਿਚ ਹੁੰਦੇ ਮੁਸ਼ਾਇਰਿਆਂ ਵਿਚ ਭਾਗ ਲੈ ਕੇ ਉਸ ਦੀ ਸਾਇਰੀ ਪਰਪੱਕ ਹੁੰਦੀ ਗਈ। ਗੁਲਾਮ ਰਸੂਲ ਦੀ "ਯੂਸਫ ਜ਼ੁਲੈਖਾਂ", ਹਨੂਮਾਨ ਨਾਟਕ ਤੇ ਸਾਰਕੁਤਾਵਲੀ, ਆਦਿਕ ਪੁਸਤਕਾਂ ਨੇ ਉਸ ਦੀ ਕਾਵਿ ਸ਼ੈਲੀ ਘੜਨ ਵਿਚ ਹਿੱਸਾ ਪਾਇਆ। ਉਸ ਨੇ ਪੰਜਾਬੀ ਸੂਬੇ ਲਈ ਵਾਰ ਵਾਰ ਲੱਗਣ ਵਾਲੇ ਮੋਰਚਿਆਂ ਵਿਚ ਵੀ ਸਰਗਰਮ ਹਿੱਸਾ ਪਾਇਆ। ਉਸ ਨੂੰ ਜਦੋਂ ਕਦੇ ਮੋਰਚੇ ਬਾਰੇ ਪੁੱਛਿਆ ਜਾਂਦਾ ਤਾਂ ਜੁਆਬ ਦਿੰਦਾ—'ਜਿੰਨਾ ਚਿਰ ਨਾ ਸਿਰ ਦਾ ਸਿਰਰ ਲੱਗੇ, ਓਨਾ ਚਿਰ ਨਹੀਂ ਮੋਰਚਾ ਸਰ ਹੋਣਾ'। ਮੋਰਚੇ ਵਿਚ ਸ਼ਾਮਿਲ ਆਮ ਸਿੱਖ ਸੰਗਤਾਂ ਅਤੇ ਆਗੂਆਂ ਦੇ ਕਿਰਦਾਰ ਬਾਰੇ ਉਸ ਦੀਆਂ ਠੋਸ ਟਿੱਪਣੀਆਂ ਬੜੀਆਂ ਵਜ਼ਨਦਾਰ ਹੁੰਦੀਆਂ—

"ਸਿੰਘ ਨਿਕਲੇ ਵਾਂਗੂੰ ਆਸ਼ਕਾਂ, ਕਰਨੀ ਦੇ ਸੱਚੇ,
ਜੇ ਲੀਡਰ ਕਿਤੇ ਵਟਾਉਣ ਨਾ, ਪੱਕਿਆਂ ਤੋਂ ਕੱਚੇ।'

ਪੰਜਾਬੀ ਵਿਚ ਵਾਰ ਲਿਖਣ ਲਈ ਉਹ ਕਰਤਾਰ ਸਿੰਘ ਕਲਾਸਵਾਲੀਏ ਦੁਆਰਾ ਰਚਿਤ ਕਵਿਤਾ ਵਿਚ ਸਿੱਖ ਇਤਿਹਾਸ, ਨਜਾਬਤ ਅਤੇ ਚੰਡੀ ਦੀ ਵਾਰ ਨੂੰ ਆਪਣੇ ਪ੍ਰੇਰਣਾ ਸਰੋਤ ਮੰਨਦਾ ਹੈ। ਪ੍ਰਿੰਸੀਪਲ ਐਸ. ਐਸ. ਅਮੋਲ, ਬਾਵਾ ਬਲਵੰਤ, ਸੰਤ ਇੰਦਰ ਸਿੰਘ ਚੱਕਰਵਰਤੀ, ਅਵਤਾਰ ਸਿੰਘ ਆਜ਼ਾਦ, ਪ੍ਰਿੰਸੀਪਲ ਸੱਚ, ਸੰਤ ਬਾਬਾ ਫਤਹਿ ਸਿੰਘ, ਲਾਲ ਸਿੰਘ ਕੰਵਰ, ਜਥੇਦਾਰ ਸੰਤ ਸਿੰਘ ਤੇਗ, ਸ: ਭਾਨ ਸਿੰਘ ਐਡਵੋਕੇਟ, ਸੂਬਾ ਸਿੰਘ, ਪੂਰਨ ਸਿੰਘ ਹੁਨਰ ਆਦਿ ਵੀ ਉਹਨੂੰ ਸਦਾ ਉਤਸ਼ਾਹਿਤ ਕਰਦੇ ਰਹੇ ਅਤੇ ਉਸ ਦੀ ਧਰਮ ਪਤਨੀ ਮਹਿੰਦਰ ਕੌਰ ਨੇ ਹਰ ਟਾਈਮ ਹੀ ਉਸ ਨਾਲ ਮਰਦਾਂ ਵਾਂਗੂੰ ਘਾਣੀ ਪੀੜੀ। ਉਸ ਦੀਆਂ ਪ੍ਰਕਾਸ਼ਿਤ ਰਚਨਾਵਾਂ ਵਿਚ ਸ਼ਾਮਿਲ ਹਨ 'ਵਲਵਲੇ' 'ਲਹੂ ਦੇ ਲੇਖ', 'ਲਹੂ ਦੀਆਂ ਧਾਰਾਂ', 'ਵਾੜੀ ਪਰਸੰਗ', 'ਪ੍ਰਿਥਮ ਭਗਾਉਤੀ', 'ਚਾਤਰ ਦੀਆਂ ਵਾਰਾਂ' ਅਤੇ ਨਾਮਧਾਰੀਆਂ ਦੀਆਂ ਦੋ ਵਾਰਾਂ- 'ਰੂਹਾਂ ਜਾਗੀਆਂ'। ਹੀਰਾਂ ਸਿੰਘ ਦਰਦ ਹੋਰਾਂ ਤੋਂ ਉਹ ਆਪਣੀ ਕਾਵਿ ਗੁਰ ਪ੍ਰਣਾਲੀ ਇਸ ਤਰ੍ਹਾਂ ਬਿਆਨਦਾ ਹੈ—

ਮੈਂ ਹਾਂ ਗੁਰੂ ਦਸਮੇਸ਼ ਦਾ ਨਾਮ ਲੇਵਾ
ਹੋਰ ਕਿਸੇ ਤੇ ਨਹੀਂ ਇਤਕਾਦ ਮੇਰਾ।
ਸ਼ਿਅਰ ਸੁਣਣ ਦਾ ਸ਼ੁਰੂ ਤੋਂ ਸ਼ੌਕ ਲੱਗਾ,
ਵਧਦਾ ਗਿਆ ਹਰ ਰੋਜ਼ ਸੁਆਦ ਮੇਰਾ।
ਪਹਿਲੇ ਅੱਜ ਮਗਰੋਂ ਚਾਤਰ ਜ਼ਾਹਰ ਹੋਇਆ
ਏਦਾਂ ਤੁਰ ਪਿਆ ਆਦਿ ਜੁਗਾਦ ਮੇਰਾ।
ਮੇਰੇ ਬਾਬੇ ਉਸਤਾਦ ਨੂੰ 'ਦਰਦ' ਕਹਿੰਦੇ,
ਦਰਦੋਂ ਉਪਜਿਆ 'ਤੀਰ' ਉਸਤਾਦ ਮੇਰਾ।"

ਸਾਡੇ ਮੁਲਕ ਦੇ ਪੂੰਜੀਵਾਦੀ ਜਮਹੂਰੀ ਢਾਂਚੇ ਵਿਚ ਅਕਸਰ ਲੋਕ ਹਰ ਪੰਜਾਂ ਵਰ੍ਹਿਆਂ ਬਾਦ ਠੱਗੇ ਠੱਗੇ ਮਹਿਸੂਸ ਕਰਦੇ ਹਨ ਕਿਉਂ ਜੁ ਲੋਕਾਂ ਦੇ ਬੁਨਿਆਦੀ ਮਸਲੇ ਜਿਉਂ ਦੇ ਤਿਉਂ ਖਲੋਤੇ ਰਹਿੰਦੇ ਹਨ। ਅਜਿਹੇ ਹੀ ਉਪਰਾਮਤਾ ਦੇ ਇਕ ਦੌਰ ਵਿਚ ਕਵੀ ਚਾਤਰ ਆਪਣੇ ਵੋਟਰ ਸੱਜਣਾਂ ਨੂੰ ਦਿੱਤੀਆਂ ਨਸੀਹਤਾਂ ਨਾ ਮੰਨਣ ਤੇ ਭੰਜੋੜਦਾ ਹੈ ਜਿਸ ਵਿਚ ਉਸ ਦੀ ਮੁਹਾਵਰੇਦਾਰ ਸ਼ੈਲੀ ਨੇ ਕਵਿਤਾ ਦੀ ਚੰਗੀ ਠੁੱਕ ਬੰਨ੍ਹ ਦਿੱਤੀ ਹੈ—

'ਤੈਨੂੰ ਕਿਹਾ ਸੀ ਅਕਲ ਤੋਂ ਕੰਮ ਲੈ ਲਈਂ,
ਵੋਟਾਂ ਦਿੱਤੀਆਂ ਤੂੰ ਨੀਤਾਂ ਖੋਟੀਆਂ ਨੂੰ।
.... .... ..... ..... .....

ਐਵੇਂ, ਗੀਝ ਨਾ ਤੁਰ੍ਹੇ ਸਿਕੰਦਰੀ ਤੇ,
ਦੂਰੋਂ ਟੇਕ ਮੱਥਾ ਪੱਗਾਂ ਘੋਟੀਆਂ ਨੂੰ
ਇਹਨਾਂ ਨਹੀਂ ਉ ਦੁੱਧ ਦੀ ਝਿੱਪ ਦੇਣੀ,
ਬੂਹੇ ਬੰਨ੍ਹ ਨਾ ਵੰਡਰਾਂ ਝੋਟੀਆਂ ਨੂੰ।"

ਕਵੀ ਨੇ ਪਉੜੀ ਛੰਦ ਦੀ ਤਾਂ ਆਪਣੀਆਂ ਵਾਰਾਂ

ਵਿਚ ਭਰਪੂਰ ਵਰਤੋਂ ਕੀਤੀ ਹੈ ਪਰ ਕਿਤੇ ਕਿਤੇ ਛਪੈ ਛੰਦ ਨੂੰ ਵੀ ਵਧੀਆ ਨਿਭਾਹਿਆ ਹੈ। ਕਵੀ ਸ਼ਸਤਰ ਤੇ ਸ਼ਾਸਤਰ ਦੋਵਾਂ ਦਾ ਪੁਜਾਰੀ ਹੈ ਤੇ ਅਣਖੀ ਸੂਰਮਿਆਂ ਅਤੇ ਹਥਿਆਰਾਂ ਦੀ ਸਾਂਝੀ ਪੂਜਾ ਕਰਦਾ ਹੈ—

'ਮਰਦ ਕਰਦ ਬਿਨ ਗਰਦ, ਮਰਦ ਬਿਨ ਕਰਦ ਨਿਕੰਮੀ।
ਮਰਦ ਧਰਮ ਦੀ ਛੱਤ, ਕਰਦ ਛੱਤ ਹੇਠਾਂ ਥੰਮੀ।
ਮਰਦ ਕਰਦ ਇਤਫਾਕ ਕਰੇ, ਦੁਨੀਆਂ ਪਲਟਾਵੇ।
ਮਰਦ ਕਰਦ ਕੇ ਗੀਤ, ਸਦਾ ਕਵਿ ਚਾਤਰ ਗਾਵੇ।
ਮਰਦ ਕਰਦ ਕੋ ਲਾਜ ਹੈ, ਜੇ ਮੂੰਹ ਮੋੜੇ ਖੇਤ 'ਚੋਂ।
ਕਰੇ ਤਹੱਈਆ ਜੇ ਕਦੇ, ਤੇਲ ਨਿਕਾਲੇ ਰੇਤ 'ਚੋਂ।"[4]

ਦੇਸ਼ ਪਿਆਰ ਸਾਡੇ ਕਵੀ ਦੀ ਕਵਿਤਾ ਦਾ ਮਨਭਾਉਂਦਾ ਵਿਸ਼ਾ ਹੈ। 'ਦੇਸ਼ ਪਿਆਰ ਦੀ ਵਾਰ' ਦਾ ਆਰੰਭ ਕਵੀ ਇਉਂ ਕਰਦਾ ਹੈ:

'ਲੋ ਬਈ ਦੇਸ਼ ਪਿਆਰ ਦੀ, ਅੱਜ ਵਾਰ ਸੁਣਾਵਾਂ
ਜਿਉਂ ਸਦਕੇ ਕੀਤਾ ਦੇਸ ਤੋਂ, ਪੁੱਤਰਾਂ ਨੂੰ ਮਾਵਾਂ।
ਜਾਂ ਮਾਵਾਂ ਸਦਕੇ ਕੀਤੀਆਂ, ਪੁੱਤਰਾਂ ਨੇ ਛਾਂਵਾਂ।
ਜਾਂ ਤੋਰੇ ਖੇਦ ਸੁਹਾਗਣਾਂ, ਲੜੀਆਂ ਅਬਲਾਵਾਂ

.... ....

ਅੱਜ ਜੇ ਕੋਈ ਰੱਖੇ ਦੀਰਖਾ, ਸੁਣ ਲੈ ਸਮਝਾਵਾਂ
ਭਈ ਹੰਸਾਂ ਨਾਲ ਬਰਾਬਰੀ, ਕਦ ਕੀਤੀ ਕਾਵਾਂ।'[5]

ਬੰਦਾ ਸਿੰਘ ਬਹਾਦਰ, ਛਤਰਪਤੀ ਸ਼ਿਵਾਜੀ, ਸ਼ਾਮ ਸਿੰਘ ਅਟਾਰੀ-ਭਗਤ ਸਿੰਘ ਆਦਿ ਦੇ ਰੇਖਾ ਚਿੱਤਰ ਕਵੀ ਦੀ ਕਲਮ ਇਉਂ ਵਾਹ ਰਹੀ ਹੈ—

'ਕੀ ਬੰਦਾ ਸਿੰਘ ਦੀ ਵੀਰਤਾ, ਇਤਿਹਾਸ ਗਵਾਹੀ।
ਪਈ ਮੌਤ ਵਿਆਹੇ ਮਰਦ ਨੂੰ, ਉਸ ਮੌਤ ਵਿਆਹੀ।
ਇਉਂ ਬੰਦਾ ਸਿੰਘ ਦੇ ਨਾਮ ਤੋਂ, ਪਈ ਧੜਕੇ ਸ਼ਾਹੀ
ਜਿਉਂ ਝੂਟੇ ਆਉਣ ਭੂਚਾਲ ਦੇ, ਹਰ ਜਗ੍ਹਾ ਤਬਾਹੀ
'ਹਨ ਕਹਿੰਦੇ ਏਸੇ ਸਮੇਂ ਤੇ, ਉਠਿਆ ਮਰਹੱਟਾ
ਉਸ ਰਣ ਵਿਚ ਦਿੱਤਾ ਮੌਤ ਨੂੰ, ਰੰਗ ਲਾਲ ਦੁੱਪਟਾ
ਸੀ ਹਾਥੀ ਉਸ ਦੇ ਸਾਹਮਣੇ, ਮਰੀਅਲ ਜਿਹਾ ਕੱਟਾ
ਲਾਹ ਧੌਣਾਂ ਧਰੀਆਂ ਇਸ ਤਰ੍ਹਾਂ, ਜਿਉਂ ਗੁੜ ਦਾ ਗੱਟਾ

..... .....

'ਸੀ ਭਾਵੇਂ ਦੇਸ਼ ਵਿਰੋਧੀਆਂ, ਕਰ ਲਈ ਗਦਾਰੀ
ਪਰ ਸ਼ਾਮ ਸਿੰਘ ਸਰਦਾਰ ਨੇ, ਨਹੀਂ ਹਿੰਮਤ ਹਾਰੀ
ਹੈ ਸ਼ਾਹ ਮੁਹੰਮਦ ਆਖਦਾ, ਉਸ ਸਮੇਂ ਲਿਖਾਰੀ
ਸੀ ਕੁਰਸੀ ਚਾਰ ਹਜ਼ਾਰ ਦੀ, ਸਿਰ ਪਰਨੇ ਮਾਰੀ।
'ਲੋ ਫੇਰ ਭਗਤ ਸਿੰਘ ਸੂਰਮਾ, ਅਣਖਾਂ ਦਾ ਰਾਜਾ
ਲੈ ਆਇਆ ਵਿਚ ਮੈਦਾਨ ਦੇ, ਬੰਬਾਂ ਦਾ ਵਾਜਾ

... .... ... ..

ਇਹ ਵੇਖ ਸਿਆਣੇ ਕਰਨੀਆਂ, ਪਏ ਲਾਉਣ ਅੰਦਾਜ਼ਾ
ਹੁਣ ਸਮਝ ਲਵੋ ਅੰਗ੍ਰੇਜ਼ ਦਾ, ਉਠ ਗਿਆ ਜਨਾਜ਼ਾ।"[6]

ਮੀਰਾ ਕੋਟ ਦੇ ਭਾਈ ਮਤਾਬ ਸਿੰਘ, ਮੱਸੇ ਰੰਘੜ ਦਾ ਸਿਰ ਵੱਢਣ ਬਾਅਦ ਜਦੋਂ ਫਰਾਰ ਹੋਏ ਤਾਂ ਆਪਣੇ ਪੁੱਤਰ ਭਾਈ ਰਾਇ ਸਿੰਘ ਜੋ ਅਬੋਧ ਬਾਲ ਸੀ। ਪਿੰਡ ਦੇ ਹੀ ਇਕ ਮੁਸਲਮਾਨ ਮਿੱਤਰ ਨੱਥੇ ਚੌਧਰੀ ਨੂੰ ਸਉਂਪ ਗਏ। ਨੱਥੇ ਦੇ ਪੰਜ ਪੁੱਤਰ ਸਨ। ਉਹ ਲਹੌਰ ਦੀ ਸ਼ਾਹੀ ਸੈਨਾ ਨਾਲ ਲੜ ਕੇ ਸਾਰੇ ਮਰ ਗਏ ਪਰ ਬੱਚੇ ਰਾਇ ਸਿੰਘ ਨੂੰ ਵੈਰੀਆਂ ਦੇ ਹੱਥ ਆਉਣੋਂ ਬਚਾ ਗਏ। ਉਸੇ ਰਾਇ ਸਿੰਘ ਦਾ ਪੁੱਤਰ ਪਹਿਲਾ ਸਿੱਖ ਇਤਿਹਾਸਕਾਰ ਭਾਈ ਰਤਨ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼ ਦਾ ਕਰਤਾ ਸੀ। ਉਸੇ ਨੱਥੇ ਚੌਧਰੀ ਦੀ ਵਾਰ ਲਿਖ ਕੇ ਚਾਤਰ ਜੀ ਨੇ ਸਾਡੇ ਧਰਮ ਨਿਰਪੱਖ ਢਾਂਚੇ ਨੂੰ ਹੋਰ ਮਜ਼ਬੂਤ ਕੀਤਾ ਹੈ:-

'ਆਇਆ ਖੇਹਲਣ ਗੰਢ ਸੀ, ਗਈ ਹੋਰ ਪਚੀਦੀ।
ਰਣ 'ਚੋਂ ਨੱਥਾ ਚੌਧਰੀ, ਬਣਿਆ ਨਹੀਂ ਗੀਦੀ
ਬਦਲੇ ਪਰ ਉਪਕਾਰ ਦੇ, ਜਿਨ ਮੌਤ ਖਰੀਦੀ
ਚਾਤਰ ਮਰਦਾ ਮਿਥ ਲਿਆ, ਉਸੇ ਨੂੰ ਮੀਦੀ।"[7]

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਦੀ ਸ਼ਤਾਬਦੀ ਦੀ ਭੇਟਾ 'ਨਾਮਧਾਰੀਆਂ ਦੀਆਂ ਦੋ ਵਾਰਾਂ"— "ਰੂਹਾਂ ਜਾਗੀਆਂ" ਚਾਤ੍ਰਿਕ ਹੋਰਾਂ ਨੇ ਲਿਖ ਕੇ ਪ੍ਰਕਾਸ਼ਿਤ ਕੀਤੀਆਂ। ਪਹਿਲੀ ਵਾਰ ਹੈ-ਅੰਮ੍ਰਿਤਸਰ ਵਿਚ ਬੁੱਚੜਾਂ ਦਾ ਬੱਧ"। ਪੰਜਾਬ ਤੇ ਅੰਗ੍ਰੇਜ਼ਾਂ ਦਾ ਕਬਜ਼ਾ ਹੋਣ ਬਾਅਦ ਸਿੱਖਾਂ ਦੇ ਪ੍ਰਸਿੱਧ ਤੀਰਥ ਸ੍ਰੀ ਹਰਿਮੰਦਰ ਸਾਹਿਬ ਵਿਚ ਸ਼ਰ੍ਹੇ ਆਮ ਗਊ ਬੱਧ ਹੋਣ ਲੱਗਾ ਤਾਂ ਅੱਜ ਦੇ ਕਥਿਤ 'ਗਊ-ਭਗਤਾਂ' ਦੇ ਪੁਰਖਿਆਂ ਨੂੰ ਵੀ ਕਵੀ ਵੰਗਾਰਦਾ ਹੈ ਕਿ ਉਦੋਂ ਉਹ ਕਿੱਥੇ ਸਨ—

"ਇਕ ਘੰਟੇਘਰ ਦੀ ਕੰਧ ਨੂੰ, ਮੱਲ ਲਿਆ ਕਸਾਈਆਂ
ਲਾ ਬਾਹਰ ਦੁਕਾਨਾਂ ਵੇਚਦੇ, ਅੰਦਰ ਕਤਲਾਈਆਂ
ਚੁੱਕ ਅੰਮ੍ਰਿਤਸਰ ਵਿਚ ਬੋਟੀਆਂ, ਕਾਵਾਂ ਨੇ ਪਾਈਆਂ
ਥਾਂ-ਥਾਂ ਤੇ ਗਿਰਝਾਂ ਬੈਠੀਆਂ, ਚੀਲ੍ਹਾਂ ਮੰਡਲਾਈਆਂ
ਮੂੰਹ ਚੁੱਕ ਅੜਿੰਗੀਆਂ ਅਰਸ਼ ਨੂੰ, ਗਊਆਂ ਘਬਰਾਈਆਂ
ਜੇ ਮਰਦ ਜੁਵਾਬਾ ਦੇਣ ਨਾ, ਕੀ ਦੇਣਾ ਮਾਈਆਂ
ਸਨ ਕਿਥੇ ਉਦੋਂ ਸੂਰਮੇ, ਅਰਸ਼ਾਂ ਦਿਆ ਸਾਈਆਂ
ਜੋ ਗਊ ਰਕਸ਼ਾ ਦੇ ਨਾਮ ਤੇ, ਅੱਜ ਦੇਣ ਦੁਹਾਈਆਂ।"[8]

ਅੰਮ੍ਰਿਤਸਰ, ਗੁਰੂ ਨਗਰੀ ਦੇ ਦਰਸ਼ਨ ਕਰਨ ਕੁਝ ਨਾਮਧਾਰੀ ਸਿੰਘ ਆਏ—

'ਓਹ ਪਹਿਲਾਂ ਨ੍ਹਾਤੇ ਤਾਲ 'ਚ, ਰੱਜ ਟੁੱਭੀ ਲਾਏ
ਫਿਰ ਦਰਸ਼ਨ ਕੀਤਾ ਗੁਰੂ ਦਾ, ਪਰਸ਼ਾਦ ਚੜ੍ਹਾਏ
ਸੀ ਕਰ ਅਰਦਾਸਾ ਯੋਧਿਆਂ, ਇਉਂ ਵਾਕ ਅਲਾਏ
ਜੋ, ਸਿਰ ਜਾਂਦਾ ਤਾਂ ਜਾਣ ਦੇ, ਸਾਡਾ ਸਿਦਕ ਨਾ ਜਾਏ।

ਇਸ ਸਾਕੇ ਵਿਚ ਹਿੱਸਾ ਲੈਣ ਵਾਲੇ ਸਿੰਘਾਂ ਦੇ ਨਾਮ ਪਤੇ ਇਉਂ ਦੱਸੇ ਹਨ—

'ਇਕ ਲਛਮਣ ਸਿੰਘ ਸੀ ਚਾਹਲ ਦਾ, ਕੌਮੀ ਪਰਵਾਨਾਂ
ਇਕ ਲਹਿਣਾ ਸਿੰਘ ਸੀ ਠੱਟਿਉਂ, ਸਿਦਕੀ ਮਸਤਾਨਾ
ਇੱਕ ਬੀਹਲਾ ਸਿੰਘ ਸੀ ਨਾਰਲੀ, ਚਾਤਰ ਤੇ ਦਾਨਾਂ
ਦੋ ਲਹਿਣਾ ਸਿੰਘ ਤੇ ਮਿਹਰ ਸਿੰਘ, ਲੋਪੋਕੀ ਜਾਨਾਂ,
ਇਕ ਹਾਕਮ ਸਿੰਘ ਸਰਦਾਰ ਸੀ, ਹਰ ਨੇਕ ਨਿਸ਼ਾਨਾ
ਇਕ ਲਹਿਣਾ ਸਿੰਘ ਤਰਖਾਣ ਸੀ, ਬੇਖੌਫ ਦੀਵਾਨਾ
ਭਗਵਾਨ ਸਿੰਘ ਮਰਹਾਣਿਉਂ, ਨਿੱਤ ਕਰੇ ਕਮਾਨਾਂ,
ਸੀ ਔਲ ਅੜਬੰਗੀ ਸਾਧ ਦੀ, ਭਰਿਆ ਪੈਮਾਨਾ।"[9]

ਇਹ ਸਿੰਘ ਨਾਮ ਦੇ ਆਸ਼ਕ ਨਹੀਂ ਸਨ ਅਸਲੀ ਸ਼ਮ੍ਹਾਂ ਦੇ ਪਰਵਾਨੇ ਸਨ—

'ਜੱਗ ਲੱਖਾਂ ਆਸ਼ਕ ਹੋਣਗੇ, ਵੱਜ ਜਿਨ੍ਹਾਂ ਵਜਾਏ।
ਜੋ ਪਾਇਆ ਇਸ਼ਕ ਪਤੰਗਿਆਂ, ਕੋਈ ਵਿਰਲਾ ਪਾਏ

ਚਾਤਰ ਜੀ ਦੀ ਇਕ ਇਕ ਸਤਰ ਕਾਵਿਕ-ਸੱਚ ਨਾਲ ਲਬਰੇਜ਼ ਹੈ—

'ਪਿਆ ਭਖੇ ਮਹੀਨਾ ਹਾੜ ਦਾ ਗਰਮੀ ਦੇ ਝੇੜੇ
ਜਦ ਤੱਕ ਤਕਾ ਲਏ ਰਾਂਝਿਆਂ, ਰੰਗ ਪੁਰ ਦੇ ਖੇੜੇ
ਜੀ ਚੰਗੀ ਹੈ ਉਪਕਾਰ ਤੋਂ, ਸਿੰਘ ਮੌਤ ਸਹੇੜੇ
ਲੇ ਲੋਹਾ ਚੱਥਿ ਸੂਰਮਾ, ਨਹੀਂ ਖਾਂਦਾ ਪੇੜੇ
ਕਰ ਗਲੀਂ ਬਾਤੀਂ ਮੁੱਕਦੇ, ਜੋ ਨਹੀਂ ਬਖੇੜੇ
ਉਹ ਆਖਰ ਨੂੰ ਤਲਵਾਰ ਤੇ, ਹੋ ਜਾਣ ਨਿਬੇੜੇ।"[10]

ਬੁੱਚੜਾਂ ਤੇ ਹਮਲੇ ਦੇ ਦ੍ਰਿਸ਼ ਨੂੰ ਇਉਂ ਬਿਆਨਿਆ ਗਿਆ ਹੈ—

'ਜਾ ਰਾਤ ਵਜਾਏ ਕੂਕਿਆਂ, ਉਨ੍ਹਾਂ ਦੇ ਬਾਰਾਂ
ਸਣ ਦੇਦਾਂ ਸਿਰੀਆਂ ਖਿੱਚੀਆਂ, ਸਿੰਘਾਂ ਸਰਦਾਰਾਂ
ਫੜ ਜਿਉਂ ਖਰਬੂਜ਼ੇ ਵੱਲੋਂ ਤੋਂ, ਤੋੜੇ ਘੁਮਿਆਰਾਂ"॥

ਨਾਮਧਾਰੀਆਂ ਦੀ ਥਾਂ 'ਤੇ ਸ਼ਹਿਰ ਦੇ ਹੋਰ ਮੁਖੀ ਹਿੰਦੂ ਸਿੱਖ ਫੜੇ ਗਏ। ਸਰਕਾਰੀ ਤਸ਼ੱਦਦ ਕਾਰਨ ਬੇ ਦੋਸ਼ਿਆਂ ਨੂੰ ਇਕਬਾਲ ਕਰਵਾ ਲਿਆ ਅਤੇ ਉਨ੍ਹਾਂ ਨੂੰ ਫਾਂਸੀ ਦੇਣ ਦੀ ਤਿਆਰੀ ਹੋ ਗਈ। ਬੀਹਲਾ ਸਿੰਘ ਜਦੋਂ ਭੈਣੀ ਸਾਹਿਬ ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਜਾਂਦਾ ਹੈ ਤਾਂ ਸਤਿਗੁਰੂ ਜੀ ਉਸ ਨੂੰ ਵੰਗਾਰਦੇ ਹਨ—

'ਜਿਸ ਡੰਗਰ ਮਰਦੇ ਵੇਖ ਕੇ, ਹਥਿਆਰ ਉਠਾਏ
ਉਹ ਬੰਦੇ ਮਰਦੇ ਵੇਖ ਕੇ, ਕਿਉਂ 'ਨੀਵੀਂ' ਪਾਏ
ਹੁਣ ਸਿੱਧਾ ਹੋ ਕੇ ਖਾਲਸਾ, ਗੁਰ ਫਤੇ ਗਜਾਏ
ਸਿਰ ਦੇ ਕੇ ਲਵੇ ਸ਼ਹੀਦੀਆਂ, ਜੱਸ ਦੁਨੀਆਂ ਗਾਏ।"[13]

ਤੇ ਉਨ੍ਹਾਂ ਦੇ ਆਪ ਪੇਸ਼ ਹੋ ਕੇ, ਦੱਬੇ ਹੋਏ ਹਥਿਆਰ ਪੁੱਟ ਕੇ ਦੇਣ ਬਾਅਦ; ਬੇਦੋਸ਼ ਛੱਡ ਦਿੱਤੇ ਗਏ ਅਤੇ ਉਨ੍ਹਾਂ ਦਾ ਕੇਸ ਨਵੇਂ ਸਿਰੇ ਤੋਰਿਆ ਗਿਆ। ਲੋਕ ਹੈਰਾਨ ਹਨ, ਸਰਕਾਰ ਹੈਰਾਨ ਹੈ। ਤੇ ਕਵੀ ਫਿਰ ਅੱਜ ਦੇ ਨਕਲੀ ਗਊ ਭਗਤਾਂ ਦਾ ਕੂਕਿਆਂ ਨਾਲ ਮੁਕਾਬਲਾ ਕਰਕੇ ਵਿਅੰਗ ਵੀ ਕੱਸਦਾ ਹੈ—

'ਪਏ ਮੰਨਣ ਲੋਗ ਸਿੰਘ ਦਾ, ਸਾਰੇ ਸੰਸਾਰੀ
ਭਈ ਕੂਕੇ ਬੰਦੀ ਛੋੜ ਨੇ, ਸਿੰਘ ਹਠੀਏ ਭਾਰੀ
ਹੁਣ ਗਊ ਰਖਸ਼ਾ ਦੇ ਨਾਮ ਤੇ ਕਰ ਚੋਰ ਬਾਜ਼ਾਰੀ
ਪਏ ਬੋਗਸ ਵੋਟ ਖਰੀਦਦੇ, ਅੱਜ ਦੇ ਵਾਪਾਰੀ"[13]

ਇਨ੍ਹਾਂ ਸ਼ਹੀਦਾਂ ਦੀ ਅਮਰ ਗਾਥਾ ਨੂੰ 'ਚਾਤਰ' ਇਉਂ ਯਾਦ ਕਰਦਾ ਹੈ—

'ਚੜ੍ਹ ਚਾਰ ਭੂਟ ਗਏ ਫਾਂਸੀਆਂ ਦੋ ਕਾਲੇ ਪਾਣੀ
ਪਰ ਦੋਹਾਂ ਦਾ ਲੱਗਾ ਪਤਾ ਨਾ, ਗਏ ਕਿਥੋਂ ਤਾਣੀ
ਸੀ ਡਮ ਡਮ ਵੱਜੀ ਢੋਲਕੀ, ਗੂੰਜੀ ਗੁਰਬਾਣੀ
ਕਿ ਰੱਖ ਵਖਾਈ ਕੂਕਿਆਂ, ਰਹੁ ਰੀਤ ਪੁਰਾਣੀ।"[14]

ਮਲੇਰ ਕੋਟਲੇ ਵਾਲੇ ਸਾਕੇ ਦੀ 'ਕੂਕਿਆਂ ਦੀ ਵਾਰ' ਵਿਚ ਅੰਗ੍ਰੇਜ਼ਾਂ ਦੁਆਰਾ ਪੰਜਾਬ 'ਤੇ ਕਬਜ਼ਾ ਕੀਤੇ ਜਾਣ ਨੂੰ ਬੜੀ ਰੋਚਕ ਸ਼ੈਲੀ ਵਿਚ ਕਵੀ ਨੇ ਪੇਸ਼ ਕੀਤਾ ਹੈ—

'ਲੈ ਲੀਤੇ ਕੁੱਲ ਅੰਗਰੇਜ਼ ਨੇ, ਹਥਿਆਰ ਚੁਕੰਨੇ
ਪਾ ਨੱਥਾਂ ਸ਼ੇਰ ਪੰਜਾਬ ਦੇ, ਕਿੱਲਿਆਂ 'ਤੇ ਬੰਨ੍ਹੇ
ਫੜ ਸੱਪ ਖੜੱਪੇ ਕੀਲਕੇ, ਕਰ ਛੱਡੇ ਅੰਨ੍ਹੇ
ਇਉਂ ਪੀੜੀ ਅਣਖ ਪੰਜਾਬ ਦੀ, ਜਿਉਂ ਵੇਲਣ ਗੰਨੇ
ਜਦ ਬਾਜੀ ਹਰ ਜਾਏ ਕਿਸੇ ਦੀ, ਕਿਸਮਤ ਨਾ ਮੰਨੇ
ਤਦ ਬੱਕਰੀ ਚੜ੍ਹ ਜਾਏ ਸ਼ੇਰ ਤੇ, ਚੜ੍ਹ ਪਾਸੇ ਭੰਨੇ।[15]

ਗਊ ਗਰੀਬ ਦੀ ਪੁਕਾਰ ਸੁਣ ਕੇ, ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਨੂੰ, ਕਵੀ ਗੁਰਬਾਣੀ ਦੀਆਂ ਤੁਕਾਂ ਨਾਲ ਬੜੀ ਸਾਰਥਕ ਤਸ਼ਬੀਹ ਦਿੰਦਾ ਹੈ:-

'ਉਸ ਕਲਿਜੁਗ ਅੰਦਰ ਆ ਕੇ, ਸਤਿਜੁਗ ਵਰਤਾਇਆ
ਉਸ ਸੁੱਤਾ ਮੁਲਕ ਪੰਜਾਬ, ਲਾ ਅਣਖ ਜਗਾਇਆ
ਉਸ ਕੰਨਾ ਮੰਨਾ ਜੀਹਦਿਆਂ; ਕੰਨਾ ਵਿਚ ਪਾਇਆ
ਉਹ ਬਣਿਆ ਸਾਧ ਸ਼ੈਤਾਨ ਤੋਂ, ਅਸਚਰਜ ਵਿਖਾਇਆ
ਜਦ ਪੈਂਦਾ ਡਿਠਾ ਜੱਗ ਤੇ, ਜ਼ੁਲਮਾਂ ਦਾ ਸਾਇਆ
ਤਦ 'ਜੁੱਗ ਜੁੱਗ ਭਗਤ ਉਪਾਇਕੈ, ਪੈਜ ਰਖਦਾ ਆਇਆ?"[16]

ਮਸਤਾਨੇ ਸਿੰਘਾਂ ਦੀ ਦਸ਼ਾ, ਬਾਬੇ ਵਡਭਾਗ ਸਿੰਘ ਨਾਲ ਤੁਲਨਾਈ ਗਈ ਹੈ, ਕੂਕਿਆਂ ਦੇ ਨੰਬਰ ਉਸ ਤੋਂ ਵੱਧ ਹਨ—

'ਸਿੰਘ ਮਾਘੀ ਮੇਲਾ ਕਰਨ ਨੂੰ, ਚਲ ਭੈਣੀ ਆਏ
ਹੋ ਹਾਜ਼ਰ ਸ੍ਰੀ ਹਜ਼ੂਰ ਦੇ, ਦੀਵਾਨ ਸਜਾਏ
ਲੈ ਕੁੱਟੇ ਛੈਣੇ ਢੋਲਕੀ, ਜੱਸ ਗੁਰ ਦੇ ਗਾਏ
ਜੀ ਖੋਲ੍ਹ ਖੋਲ੍ਹ ਮਸਤਾਨਿਆਂ, ਨੱਚ ਤਾਲ ਮਿਲਾਏ।
ਜੋ ਕੇਸਾਂ ਕਾ ਕਰ ਲਿਖਿਆ, ਸੋ ਚਵਰ ਝੁਲਾਏ
ਜੇ ਵੇਖ ਲਵੇ ਵਡਭਾਗ ਸਿੰਘ, ਮੂੰਹ ਨੀਵਾਂ ਪਾਏ।"[17]

ਫਰਵਾਹੀ ਵਾਲੇ ਗੁਰਮੁਖ ਸਿੰਘ ਨੇ, ਮਲੇਰਕੋਟਲੇ ਦੇ ਕਾਜ਼ੀ ਦੁਆਰਾ ਉਸ ਦੇ ਸਾਂਹਵੇਂ ਬੈਲ ਜ਼ਿਬਾਹ ਕਰਨ ਦਾ ਪ੍ਰਸੰਗ ਡਾਢੀ ਵੇਦਨਾ ਨਾਲ ਸੰਗਤ ਨੂੰ ਸੁਣਾਇਆ—

'ਜਿਦ੍ਹਾ ਜੀਵਨ ਜੋਗਾ ਧਰਤ ਦੇ ਧੁਰ ਹੇਠ ਖਲੋਵੇ
ਜਿਦ੍ਹਾ ਸਾਰੀ ਦੁਨੀਆਂ ਵਾਸਤੇ ਰਜ ਮੁੜ੍ਹਕਾ ਚੋਵੇ
ਜਿਦ੍ਹੀ ਘਾਲ ਕਮਾਈ ਜੱਗ ਦੀ, ਗੁਰਬਤ ਨੂੰ ਧੋਵੇ
ਦੋ ਵੇਲੇ ਧਾਰਾਂ ਜਿਸ ਤੋਂ, ਕੁਲ ਦੁਨੀਆ ਚੋਵੇ
ਉਹ ਹੱਥ ਆਈ ਜਲਾਦ ਦੇ, ਗਊ ਮਾਤਾ ਰੋਵੇ
ਪਰ ਇਹ ਤਾਂ ਮਿਹਣਾ ਮਿਤਰੋ, ਮਰਦਾਂ ਨੂੰ ਹੋਵੇ।"[18]

ਸਿੰਘਾਂ ਦੀ ਕੋਟਲੇ ਤੇ ਚੜ੍ਹਾਈ ਦਾ ਦ੍ਰਿਸ਼ ਕਵੀ ਚਾਤਰ ਦੇ ਸ਼ਬਦਾਂ ਵਿਚ-

"ਤੁਰ ਪਏ ਅਰਦਾਸਾ ਸੋਧ ਕੇ ਬੰਨ੍ਹ ਸਿਰੀਂ ਮੁੜਾਸੇ
ਓਹ ਸ਼ੇਰਾਂ ਵਾਂਗੂੰ ਬੁਕਦੇ, ਸਤਿਗੁਰ ਭਰਵਾਸੇ
ਜਿਸ ਰਾਹੋਂ ਕੂਕੇ ਲੰਘਦੇ, ਲੈ ਹੱਥ ਗੰਡਾਸੇ
ਪਏ ਜ਼ਾਲਮ ਲੁਕਦੇ ਅੰਦਰੀਂ ਡਰ ਨਾਲ ਹਰਾਸੇ

... ...

'ਸੰਨ ਠਾਰਾਂ ਸੋ ਬਹੱਤਰੇ, ਮਾਘੀ ਦੇ ਪਾਲੇ
ਜਦ ਪੁੱਜੇ ਅੰਦਰ ਕੋਟਲੇ, ਕੂਕੇ ਮਤਵਾਲੇ
ਲੰਘ ਕੇ ਢਾਬੀ ਦਰਵਾਜਿਉਂ, ਹਥਿਆਰ ਸੰਭਾਲੇ
ਜੋ ਅੜਿਆ ਜਮ ਪੁਰ ਭੇਜਿਆ, ਕਰ ਮੌਤ ਹਵਾਲੇ
ਫਿਰ ਬੁਚੜ ਖਾਨੇ ਪਹੁੰਚ ਕੇ, ਉਹ ਹੱਥ ਵਿਖਾਲੇ
ਜੋ ਰਹਿ ਗਏ ਬੁੱਚੜ ਬੀਜ ਵੀ, ਭੁੱਲੇ ਨਹੀਂ ਹਾਲੇ।"[19]

ਗ੍ਰਿਫਤਾਰੀ ਤੋਂ ਬਾਅਦ ਸਿੰਘਾਂ ਨੂੰ ਫਿਰ ਮਲੇਰਕੋਟਲੇ ਦੇ ਮੈਦਾਨ ਵਿਚ ਲਿਆਂਦਾ ਗਿਆ ਹੈ—

'ਮੁੜ ਆਏ ਸਾਰੇ ਕੋਟਲੇ, ਅਣਖੀਲੇ ਕੂਕੇ
ਜੋ ਅਣਖ ਪਕਾਉਣੀ ਜਾਣਦੇ, ਦੇ ਸੀਸ ਝਲੂਕੇ
ਜਿਨ੍ਹਾਂ ਬੁੱਚੜ ਕੁਲ ਪੰਜਾਬ ਦੇ ਇਕ ਵੱਢੋਂ ਫੂਕੇ
ਤੱਕ ਜਿਨ੍ਹਾਂ ਨੂੰ ਜਮਰਾਜ ਵੀ, ਚੂਚੇ ਜਿਉਂ ਚੂਕੇ
ਜੋ ਫ਼ਨੀਅਰ ਵਾਂਗੂ ਜ਼ੁਲਮ ਦੇ, ਸਿਰ ਚੜ੍ਹ ਕੇ ਸ਼ੂਕੇ
ਜਿਨ੍ਹਾਂ ਧਾਕ ਬਹਾਈ ਧਰਮ ਦੀ, ਕੁਝ ਪਾਪ ਭਲੂਕੇ।"[20]

ਚਾਤਰ ਜੀ ਸਿੰਘਾਂ ਨੂੰ ਸ਼ਹੀਦ ਕਰਨ ਵਾਲੀਆਂ ਤੋਪਾਂ ਦੀ ਭਿਆਨਕਤਾ ਨੂੰ ਇੰਜ ਬਿਆਨ ਕਰਦੇ ਹਨ—

"ਨੌਂ ਤੋਪਾਂ ਵਿਚ ਮੁਕਾਬਲੇ, ਬਣ ਠਣ ਕੇ ਆਈਆਂ
ਜੋ ਮਣ-ਮਣ ਦਾਰੂ ਖਾਂਦੀਆਂ, ਚੱਲਣ ਹਲਕਾਈਆਂ
ਤੱਕ ਕਿਲ੍ਹੇ ਜਿਨ੍ਹਾਂ ਦੀ ਚੱਲ ਨੂੰ, ਡਿੱਗਣ ਵਿਚ ਖਾਈਆਂ
ਜੋ ਪਰਬਤ ਵੇਖਣ ਸਾਹਮਣੇ, ਚਲ ਜਾਣ ਹਵਾਈਆਂ
ਉਹ ਰਣ-ਚੰਡੀ ਦੀਆਂ ਚੇਲੀਆਂ, ਮੌਤਾਂ ਮੂੰਹ ਲਾਈਆਂ,
ਨਾਂ ਜਾਗੇ ਧਰਤੀ ਜਿਸ ਥਾਂ ਇਹ ਜਾਣ ਚਲਾਈਆਂ।"[21]

ਸਿੱਖ-ਰਿਆਸਤਾਂ ਦੇ ਸੈਨਿਕਾਂ ਨੇ ਕੂਕੇ ਸਿੰਘਾਂ ਨੂੰ ਕਿਵੇਂ ਘੇਰਾ ਪਾਇਆ ਹੈ—

"ਝੱਟ ਗਿਰਦੇ ਸਾਦੇ ਸੱਤ ਸੌ, ਖੜ ਗਏ ਜਰਵਾਣੇ
ਪਟਿਆਲਾ ਨਾਭਾ ਨੀਂਦ ਦੇ, ਉਹ ਆਦਮ-ਖਾਣੇ
ਇਹ ਪੁਲਿਸ ਬੜੀ ਸ਼ਾਹ ਜੋਰ ਸੀ, ਕੁੱਲ ਆਲਮ ਜਾਣੇ
ਰਗ ਰਗ ਵਿਚ ਕਈ ਸ਼ਰਾਰਤਾਂ, ਕਰਦੇ ਮਨ ਮਾਣੇ
ਜਿਉਂ ਫੁੱਲਾਂ ਗਿਰਦੇ ਰਖਦੇ, ਕਰ ਵਾੜ ਸਿਆਣੇ
ਤਿਉਂ ਚੱਪੇ ਚੱਪੇ 'ਚਾਤਰਾ' ਬੈਠੇ ਸੀ ਠਾਣੇ।"[22]

ਕੂਕੇ ਤੋਪਾਂ ਦੇ ਸਾਹਵੇਂ ਇਉਂ ਖਲੋਤੇ ਹਨ ਜਿਵੇਂ ਆਜ਼ਾਦੀ ਹੀਰ ਵਰਨ ਲਈ, ਰਾਂਝਿਆਂ ਨੇ ਉਹਦਾ ਬੂਹਾ ਮਲਿਆ ਹੋਵੇ—

ਤਕ ਬੱਝੇ ਆਣ ਨਜ਼ਾਰੇ, ਵਿਚ ਮੈਦਾਨ ਦੇ
ਆ ਮੌਤਾਂ ਦੇ ਖੜਕਾਰੇ, ਸੰਗਲ ਖੜਕਦੇ
ਇਉਂ ਕੂਕੇ ਗਏ ਖਲਹਾਰੇ, ਤੋਪਾਂ ਸਾਹਮਣੇ
ਜਿਉਂ ਰਾਂਝੇ ਹੀਰ ਦੁਆਰੇ, ਤਲਬ ਦੀਦਾਰ ਦੀ
ਜਾਂ ਬਣ ਠਣ ਰਾਜ ਦੁਲਾਰੇ, ਖੜੇ ਸਵੰਬਰੀ
ਜਾਂ ਮੰਡੀ ਵਿਚ ਵਣਜਾਰੇ, ਸੌਦਾ ਮਾਰਦੇ
ਸੀ ਭਾਵੇਂ ਸੌ ਹਤਿਆਰੇ, ਲਾਂਭੀ ਗਾਰਦਾਂ
ਪਰ 'ਚਾਤਰ' ਮਰਦ ਮੁਨਾਰੇ, ਰਤਾ ਨਾ ਡੋਲਦੇ'।[23]

ਕੂਕਿਆਂ ਦੀ ਇਸ ਮਰਦਾਂ ਵਾਲੀ ਕਾਰ ਨੂੰ ਬਿਆਨਦੀ ਕਵੀ ਚਾਤਰ ਦੀ ਇਹ ਵਾਰ ਸੰਤ ਇੰਦਰ ਸਿੰਘ ਚੱਕਰਵਰਤੀ ਦੀ ਫੁਰਮਾਇਸ਼ ਤੇ ਕੋਈ ਪੰਜਾਹ ਵਰ੍ਹੇ ਪਹਿਲਾਂ ਲਿਖੀ ਗਈ ਸੀ ਤੇ ਸੰਤ ਜੀ ਨੇ ਵੱਡੇ ਮਾਣ ਸਤਕਾਰ ਨਾਲ ਆਪਣੀ ਪੁਸਤਕ 'ਕੂਕਿਆਂ ਬਾਰੇ' ਵਿਚ ਇਸ ਨੂੰ ਸ਼ਾਮਿਲ ਕੀਤਾ ਸੀ। ਫਿਰ ਇਸ ਨਾਲ ਅੰਮ੍ਰਿਤਸਰ ਸਾਕੇ ਵਾਲੀ ਵਾਰ ਜੋੜ ਕੇ ਕਵੀ ਨੇ ੧੯੭੧ ਈ. ਵਿਚ ਦੋਵਾਂ ਵਾਰਾਂ ਨੂੰ ਖੁਦ ਪ੍ਰਕਾਸ਼ਿਤ ਕੀਤਾ ਸੀ, ਮਹਾਨ ਕੂਕਾ ਸ਼ਹੀਦਾਂ ਦੀ ਸ਼ਤਾਬਦੀ ਵਰ੍ਹੇ ਤੇ। 'ਚਾਤਰ' ਹੋਰਾਂ ਦੇ ਕਾਮਲ ਮਰਦ ਦੇ ਤਸੱਵਰ ਤੇ ਕੂਕੇ ਬੀਰ ਸੌ ਫੀਸਦੀ ਪੂਰੇ ਉਤਰੇ ਸਨ। ਇਸੇ ਲਈ ਉਹ ਆਪਣੀ ਇਸ ਇਤਿਹਾਸਕ ਵਾਰ ਵਿਚ ਉਹਨਾਂ ਦੀ ਕਰਨੀ ਦੀ ਮੁਕਤ ਕੰਠ ਨਾਲ ਪ੍ਰਸੰਸਾ ਕਰਦੇ ਹਨ ਤਾਂ ਕਿ ਰਣ ਵਿਚ ਉਨ੍ਹਾਂ ਦੀਆਂ ਕਹਾਣੀਆਂ ਚੱਲਦੀਆਂ ਰਹਿਣ ਅਤੇ ਆਉਣ ਵਾਲੀਆਂ ਨਸਲਾਂ ਦਾ ਲਹੂ, ਆਪਣੇ ਵਡਿਕਿਆਂ ਦੇ ਕਾਰਨਾਮੇ ਨੂੰ ਚੇਤੇ ਕਰ ਕੇ ਖੌਲਦਾ ਰਹੇ ਅਤੇ ਮਰਨ ਮੰਡਣ ਦੀ ਇਹ ਪਰੰਪਰਾ ਇਕ ਤੋਂ ਦੂਜੀ ਪੀੜ੍ਹੀ ਤਕ ਤੁਰਦੀ ਰਹੇ। ਖਿੜੇ ਮੱਥੇ ਬਿਨਾ ਅੱਖ ਝਮਕਿਆਂ ਉਨ੍ਹਾਂ ਦਾ ਸ਼ਹੀਦੀ ਵਰਨਾਂ ਇਕ ਮਿਸਾਲ ਹੀ ਤੇ ਬਣ ਗਿਆ ਸੀ—

'ਦੇਹ ਤੂੰਬਿਆਂ ਵਾਂਗ ਉਡਾਈ, ਤੋਪਾਂ ਚੱਲ ਕੇ
ਪਰ ਮਰਦਾਂ ਅਣਖ ਵਿਖਾਈ, ਆਣ ਕਮਾਲ ਦੀ
ਨਾਂ ਅਖ ਜ਼ਰਾ ਝਮਕਾਈ, ਸ਼ੇਰਾਂ ਕੂਕਿਆਂ
ਜਿੰਦ ਨਿਕਲੇ ਵਾਂਗ ਹਵਾਈ, ਜਾਵੇ ਅਰਸ਼ ਨੂੰ

... ... ....

ਬਈ ਜਿੰਨਾ ਜਾਨ ਲੜਾਈ, ਫਰਜ਼ ਪਛਾਣ ਕੇ
ਇਸ ਜੱਗ ਤੇ ਧੰਨ ਕਮਾਈ, ਚਾਤਰ ਉਨ੍ਹਾਂ ਦੀ।"[24]

ਭਾਈ ਵਰਿਆਮ ਸਿੰਘ ਮਹਿਰਾਜ ਪਿੰਡ ਦੇ, ਰਾਜੇ ਪਟਿਆਲੇ ਦੇ ਸਿੱਧੂ ਭਾਈਚਾਰੇ ਵਿਚੋਂ ਸਨ। ਉਸ ਨੂੰ ਛੱਡਣ ਦੀ ਸਿਫਾਰਿਸ਼ ਆਈ, ਇਸ ਬਹਾਨੇ ਕਿ ਇਸ ਦਾ ਕੱਦ ਮਧਰਾ ਹੈ, ਤੋਪ ਦਾ ਨਿਸ਼ਾਨਾ ਪੂਰਾ ਨਹੀਂ ਬੈਠਦਾ, ਪਰ ਧੰਨ ਸਿੱਖੀ ਸਿਦਕ ਤੇ ਧੰਨ ਕੁਰਬਾਨੀ-ਸੁਣੋ 'ਚਾਤਰ' ਦੀ ਜ਼ੁਬਾਨੀ—

"ਇਕ ਕੂਕਾ ਹੈਸੀ ਆਇਆ, ਨੀਵੇਂ ਕੱਦ ਦਾ
ਉਸ ਆਪੇ ਥੜ੍ਹਾ ਬਣਾਇਆ, ਇੱਟਾਂ ਜੋੜ ਕੇ
ਰੰਗ ਹੋਇਆ ਦੂਣ ਸਵਾਇਆ, ਖਾਰੇ ਚੜ੍ਹਦਿਆਂ
ਜੋ ਮਰਦ ਵਖਾਲੀ ਮਾਇਆ, ਵੇਖੀ ਸਾਰਿਆਂ
ਜਿਨ ਲਾਹ ਕੇ ਸੀਸ ਟਿਕਾਇਆ, ਉਤੇ ਤਲੀ ਦੇ
ਉਸ ਭੇੜ ਸੱਜਣ ਦਾ ਪਾਇਆ, ਆਸ਼ਕ ਮਰਦ ਨੇ
ਪਰ ਉਹ ਵੀ ਸਫਨ ਸਧਾਇਆ, ਕੀਤਾ ਤੋਪ ਨੇ
ਨਾਂ ਪਿੱਛੇ ਪੈਰ ਹਟਾਇਆ, ਚਾਤਰ ਯਾਰ ਨੇ।[25]

ਹਰਨਾਮ ਸਿੰਘ ਰੜ ਪਿੰਡ ਦੇ ਬਾਲ ਕੂਕੇ ਦੀ ਸ਼ਹੀਦੀ ਲਈ ਕਵੀ ਨੇ ਕਿਆ ਮੌਲਿਕ ਤਸ਼ਬੀਹ ਸਿਰਜ ਲਈ ਹੈ। 'ਰੂਸ ਦੇ ਰਾਕਟ' ਵਾਲੀ—

"ਪਿਆ ਆਖੇ ਕਰੋ ਖਲਾਸੀ, ਗੋਲਾ ਮਾਰ ਕੇ
ਮੇਰਾ ਸਿਮਰਨ ਕੇਸੀ ਸੁਾਸੀ, ਨਿਭ ਜਾਏ ਦੇਸ ਤੋਂ
ਇਉਂ ਉਡਿਆ ਉਹ ਵਿਸ਼ਵਾਸੀ, ਕੂਕਾ ਬਾਲਕਾ
ਜਿਉਂ ਚਾਤਰ ਚੜ੍ਹੇ ਅਕਾਸ਼ੀ, ਰਾਕਟ ਰੂਸ ਦਾ।"[26]

ਅੰਤਿਮ ਬੰਦ ਵਿਚ ਕਵੀ ਚਾਤਰ ਇਸ ਸ਼ਹੀਦੀ ਸਾਕੇ ਦੇ ਸਦਾ ਨਵੇਂ ਨਵੇਲੇ ਬਣੇ ਰਹਿਣ ਦੀ ਭਵਿੱਖ ਬਾਣੀ ਕਰ ਕੇ ਆਪਣੇ ਪਾਤਰਾਂ ਦੇ ਬਹਾਨੇ ਆਪਣੀ ਅਮਰਤਾ ਪ੍ਰਾਪਤ ਕਰ ਗਿਆ ਹੈ—

"ਇਉਂ ਰੱਖ ਵਖਾਈ ਕੂਕਿਆਂ, ਕੱਲ੍ਹ ਆਲਮ ਜਾਣੇ
ਸਭ ਤੋਪਾਂ ਹਿਕੀ ਝੱਲੀਆਂ, ਸਤਿਗੁਰ ਦੇ ਭਾਣੇ
ਹੈ ਆਨ ਵਿਆਹੀ ਸੰਜੋਗਤਾ, ਵਿੰਹਦੇ ਰਹੇ ਰਾਣੇ
ਉਨ੍ਹਾਂ ਅਣਖ ਪੁਗਾਈ ਆਖਰੀ, ਕਰ ਜ਼ਾਲਮ ਕਾਣੇ
ਜੋ ਸੀਸ ਤਲੀ 'ਤੇ ਰੱਖਦੇ, ਜੱਗ ਪਾਪ ਮਿਟਾਣੇ
ਇਹ 'ਚਾਤਰ' ਸਾਕੇ ਉਨ੍ਹਾਂ ਦੇ ਨਾ ਹੋਣ ਪੁਰਾਣੇ।"[27]

ਲੋਕਾਂ ਦੇ ਜੂਠੇ ਭਾਂਡੇ ਮਾਂਜ ਕੇ, ਤੰਗੀਆਂ ਤੁਰਸ਼ੀਆਂ ਵਿਚ ਆਪਣੀ ਜੀਵਨ ਯਾਤਰਾ ਪੂਰੀ ਕਰਨ ਵਾਲਾ, ਪੰਜਾਬੀ ਮਾਂ ਬੋਲੀ ਦਾ ਇਹ ਲਾਡਲਾ ਸਪੂਤ, ਵਾਰ-ਕਾਰ ਹਰਸਾ ਸਿੰਘ 'ਚਾਤਰ' ਅੱਠਵੇਂ ਦਹਾਕੇ ਦੇ ਮੁੱਢ ਵਿਚ ਹੀ ਗੁਰੂ ਨਗਰੀ ਅੰਮ੍ਰਿਤਸਰ ਵਿਚ ਹੀ ਪੂਰਾ ਹੋ ਗਿਆ। ਉਸ ਨੂੰ ਪੰਜਾਬੀ ਸਾਹਿਤ ਵਿਚ ਸਦਾ ਜਿਊਂਦਾ ਰੱਖਣ ਲਈ ਉਸ ਦੀਆਂ ਦੇਸ਼ ਪਿਆਰ ਦੀਆਂ ਵਾਰਾਂ ਵਿਸ਼ੇਸ਼ ਕਰਕੇ 'ਕੂਕਿਆਂ ਦੀ ਵਾਰ' ਲੋਕਾਂ ਦੇ ਚੇਤਿਆਂ ਵਿਚ ਵੱਸਦੀ ਰਹੇਗੀ।

ਕਰੀਵਾਲਾ (ਸਿਰਸਾ)
—੧੨੫੦੭੫

ਫੁੱਟ ਨੋਟ:

1. ਹਰਿੰਦਰ ਸਿੰਘ ਰੂਪ : ਵਾਰਾਂ ਅਤੇ ਕਵਿਤਾ, ਸੰਪਾਦਕ ਡਾ: ਅਬਿਨਾਸ਼ ਕੌਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੧ ਈ. ਸਫਾ ੪.
2. ਪੰਜਾਬੀ ਦੁਨੀਆਂ ਭਾਈ ਗੁਰਦਾਸ ਅੰਕ-ਸਤੰਬਰ ਅਕਤੂਬਰ ੧੯੬੮ ਈ. ਭਾਸ਼ਾ ਵਿਭਾਗ ਪੰਜਾਬ ਪਟਿਆਲਾ-ਸਫਾ ੯੦
3. ਚਾਤਰ ਦੀਆਂ ਵਾਰਾਂ-ਅੰਮ੍ਰਿਤਸਰ-੧੯੬੭ ਈ. ਸਫਾ — ੩
4. ਉਹੀ — ਸਫਾ ੧੦
5. ਉਹੀ — ਸਫਾ ੧੧
6. ਉਹੀ — ਸਫਾ ੧੨-੧੩
7. ਉਹੀ — ਸਫਾ ੩੩
8. ਰੂਹਾਂ ਜਾਗੀਆਂ-ਅੰਮ੍ਰਿਤਸਰ-੧੯੭੧ ਈ. ਸਫਾ ੧੦
9. ਉਹੀ — ਸਫਾ 11
10. ਉਹੀ — ਸਫਾ ੧੨
11. ਉਹੀ — ਸਫਾ ੧੩
12. ਉਹੀ — ਸਫਾ ੧੫
13. ਉਹੀ — ਸਫਾ ੧੭
14. ਉਹੀ — ਸਫਾ ੧੮
15. ਉਹੀ — ਸਫਾ ੧੯
16. ਉਹੀ — ਸਫਾ ੨੧
17. ਉਹੀ — ਸਫਾ ੨੨
18. ਉਹੀ — ਸਫਾ ੨੨-੨੩
19. ਉਹੀ — ਸਫਾ ੨੬-੨੭
20. ਉਹੀ — ਸਫਾ ੩੧-੩੨
21. ਉਹੀ — ਸਫਾ ੩੨-੩੩
22. ਉਹੀ — ਸਫਾ ੩੩
23. ਉਹੀ — ਸਫਾ ੩੪
24. ਉਹੀ — ਸਫਾ ੩੫
25. ਉਹੀ — ਸਫਾ ੩੫
26. ਉਹੀ — ਸਫਾ ੩੭
27. ਉਹੀ — ਸਫਾ ੩੮

ਲਲਿਤ ਨਿਬੰਧ

# 'ਵਾਲਡਨ' ਵਾਲੇ ਥੋਰੋ ਦੀ ਬਾਦਸ਼ਾਹਤ

—ਮਹਿਮਾ ਸਿੰਘ ਹਲਵਾਰਵੀ

ਮੇਰੀਆਂ ਕੁਝ ਮਨ ਪਸੰਦ ਪੁਸਤਕਾਂ ਵਿਚੋਂ ਅਮਰੀਕੀ ਲੇਖਕ 'ਡੇਵਿਡ ਹੈਨਰੀ ਥੋਰੋ' ਦੀ ਪੁਸਤਕ ਹੈ ਜੋ ਉਸ ਨੇ ਆਪਣੇ ਉਨ੍ਹਾਂ ਦਿਨਾਂ ਬਾਰੇ ਲਿਖੀ ਸੀ ਜਦੋਂ ਉਹ ਆਪਣੇ ਸ਼ਹਿਰ ਤੋਂ ਨੇੜੇ ਦੇ ਜੰਗਲ ਵਿਚ ਇਕ ਸਾਫ਼-ਸਫ਼ਾਫ ਪਾਣੀ ਵਾਲੇ ਵਾਲਡਨ ਨਾਂ ਦੇ ਤਲਾਅ ਦੇ ਨੇੜੇ ਆਪਣੀ ਝੁੱਗੀ ਬਣਾ ਕੇ ਰਹਿਣ ਲੱਗਾ ਸੀ। ਇਹ ਇਕਾਂਤ ਉਸ ਨੇ ਆਪ ਚੁਣੀ ਸੀ ਤਾਂ ਜੋ ਜ਼ਿੰਦਗੀ ਨੂੰ ਆਪ ਭੀੜ ਤੋਂ ਪਾਸੇ ਹੋ ਕੇ ਕੁਦਰਤੀ ਢੰਗ ਨਾਲ ਮਾਣ ਕੇ ਵੇਖਿਆ ਜਾਵੇ।

ਜੰਗਲ ਵਿਚ ਥੋਰੋ ਨੇ ਕਿਸੇ ਜ਼ਰਾ ਦੂਰ ਰਹਿਣ ਵਾਲੇ ਜੰਗਲੀ ਗੁਆਂਢੀ ਤੋਂ ਇਕ ਕੁਹਾੜੀ ਮੰਗ ਲਿਆਂਦੀ ਅਤੇ ਉਸ ਨਾਲ ਲਕੜਾਂ ਫੱਟੀਆਂ ਤਰਾਸ਼ ਕੇ ਆਪਣੀ ਕੁਟੀਆ ਬਣਾਈ। ਉੱਥੇ ਉਸ ਦੇ ਸਭ ਤੋਂ ਨੇੜਲੇ ਗੁਆਂਢੀ ਸਿਰਫ ਜੰਗਲੀ ਜਾਨਵਰ ਸਨ। ਉਹ ਉਥੇ ਗਾਹੇ-ਬਗਾਹੇ ਜੰਗਲ ਵਿਚ ਕੁਝ ਨਾ ਕੁਝ ਕੁਦਰਤ ਦੇ ਵਰਤਾਰੇ ਧਿਆਨ ਨਾਲ ਦੇਖਦਾ ਰਹਿੰਦਾ। ਕਦੇ ਕਦੇ ਕੁਝ ਨੋਟਸ ਲਿਖਦਾ। ਜੰਗਲੀ ਖੁਰਾਕ ਦੇ ਤਰ੍ਹਾਂ ਤਰ੍ਹਾਂ ਦੇ ਨਮੂਨੇ ਚਖ਼ ਕੇ ਹੀ ਗੁਜ਼ਾਰਾ ਕਰਦਾ। ਰਾਤਾਂ ਨੂੰ ਵਾਲਡਨ ਪੌਂਡ ਵਿਚ ਚੰਦਰਮਾਂ ਦਾ ਸ਼ਾਂਤ ਅਕਸ ਵੇਖਦਾ...।

ਉੱਲੂਆਂ, ਲੂੰਬੜੀਆਂ, ਬਿੱਲੀਆਂ ਅਤੇ ਹੋਰ ਜੰਗਲੀ ਜਾਨਵਰਾਂ ਦੀ ਆਦਤਾਂ ਨੋਟ ਕਰਦਾ। ਉਸ ਦੇ ਕਹਿਣ ਅਨੁਸਾਰ ਉਹ ਇਹ ਤਜਰੱਬਾ ਇਸ ਲਈ ਵੀ ਕਰ ਰਿਹਾ ਸੀ ਕਿ ਇਹ ਨਾ ਹੋਵੇ ਕਿ ਜ਼ਿੰਦਗੀ ਬੀਤ ਜਾਵੇ ਤੇ ਇਹ ਅਹਿਸਾਸ ਮਨ ਵਿਚ ਨਾ ਰਹਿ ਜਾਵੇ ਕਿ ਜ਼ਿੰਦਗੀ ਤਾਂ ਰੱਜ ਕੇ ਜੀਵੀ ਹੀ ਨਹੀਂ। ਇੱਥੇ ਰਹਿੰਦਿਆਂ ਆਪਣੀ ਲਿਖੀ ਕਿਤਾਬ ਵਿਚ ਉਸ ਨੇ ਮਨੁੱਖ ਦੀ ਆਰਥਿਕਤਾ, ਸਮਾਜਿਕਤਾ ਅਤੇ ਰਾਜਨੀਤਕ ਆਜ਼ਾਦੀ ਬਾਰੇ ਬਹੁਤ ਵਡਮੁੱਲੇ ਵਿਚਾਰ ਲਿਖੇ ਹਨ। ਜਿੰਨਾ ਚਿਰ ਉਹ ਜੰਗਲ ਵਿਚ ਰਿਹਾ ਇਕ ਸਾਧੂ ਵਰਗਾ ਜੀਵਨ ਬਤੀਤ ਕੀਤਾ। ਬਾਅਦ ਵਿਚ ਉਸ ਨੂੰ ਅਮਰੀਕਾ ਦੇ ਨਵੇਂ ਯੁਗ ਦੇ ਮਹਾਨ ਵਿਚਾਰਕ ਵਜੋਂ ਜਾਣਿਆ ਗਿਆ।

ਥੋਰੋ ਨੇ ਆਪਣੀ ਕਿਤਾਬ ਰਾਹੀਂ ਪੈਸੇ ਖਾਤਰ ਲੱਗੀ ਮਨੁੱਖੀ ਦੌੜ ਨੂੰ ਉਸ ਦੇ ਸਾਰੇ ਕੋਝਾਂ ਸਮੇਤ ਦਰਸਾਉਣ ਦਾ ਯਤਨ ਕੀਤਾ ਹੈ। ਉਹ ਹੈਰਾਨੀ ਜ਼ਾਹਰ ਕਰਦਾ ਹੈ ਕਿ ਕਿਵੇਂ ਹਰ ਕੋਈ ਦੂਜੇ ਨੂੰ ਪਿੱਛੇ ਛੱਡ ਕੇ ਆਪਣੀ ਆਰਥਿਕ ਸਫਲਤ੍ਹਾ ਲਈ ਸਾਹੋ-ਸਾਹ ਹੋ ਰਿਹਾ ਹੈ। ਉਹ ਦੱਸਦਾ ਹੈ ਕਿ ਇਸ ਤ੍ਰਿਸ਼ਨਾ ਦਾ ਕੋਈ ਪੜਾਅ ਨਹੀਂ। ਇਕ ਮੰਜ਼ਿਲ ਤੋਂ ਦੂਜੀ ਮੰਜ਼ਿਲ ਤਕ ਪਹੁੰਚਣ ਦੀ ਕਾਹਲੀ। ਇੰਜ ਮਨੁੱਖ ਸਾਰੀ ਉਮਰ ਚਾਬਕਾਂ ਖਾ ਰਹੇ ਇਕ ਘੋੜੇ ਵਾਂਗ ਦੌੜਦਾ ਹੀ ਰਹਿੰਦਾ ਹੈ ਪਰ ਆਖ਼ਰ ਕਿਉਂ? ਕੀ ਇਸ ਲਈ ਕਿ ਹਰ ਕੋਈ ਉਸ ਨੂੰ ਸਲੂਟ ਮਾਰ ਕੇ ਲੰਘੇ। ਜਾਂ ਫਿਰ ਹੋਰ ਕਿਹੜੀ ਮਹਾਨਤਾ ਤਕ ਉਹ ਇੰਜ ਸਾਹੋ-ਸਾਹ ਹੋ ਕੇ ਪਹੁੰਚਣਾ ਚਾਹੁੰਦਾ ਹੈ।

ਉਸ ਦਾ ਸੰਦੇਸ਼ ਤਾਂ ਇਹੋ ਹੈ ਕਿ ਮਨੁੱਖ ਸਿਰਫ ਆਪਣੀਆਂ ਜ਼ਰੂਰੀ ਲੋੜਾਂ ਨੂੰ ਸਮਝੇ ਅਤੇ ਆਖ਼ਰ ਵਿਚ ਉਸ ਨੂੰ ਇਸ ਗੱਲ ਦਾ ਕੋਈ ਪਛਤਾਵਾ ਨਾ ਹੋਵੇ ਕਿ ਉਹ ਤਾਂ ਚੰਗੀ ਤਰ੍ਹਾਂ ਜੀਵਿਆ ਹੀ ਨਹੀਂ। ਅੱਜ ਕਲ੍ਹ, ਜਿੱਥੇ ਉਹ ਰਹਿੰਦਾ ਰਿਹਾ ਸੀ ਉਥੇ ਉਸ ਦੀ ਯਾਦ ਵਜੋਂ ਉਸ ਦੀ ਬਣਾਈ ਕੁਟੀਆ ਵਰਗੀ ਹੀ ਕੁਟੀਆ ਬਣਾਈ ਗਈ ਹੈ। ਇੰਜ ਲਗਦਾ ਹੈ ਦੇਖਣ ਵਾਲਿਆਂ ਨੂੰ ਕਿ ਥੋਰੋ ਏਥੇ ਹੀ ਕਿਤੇ ਬਾਹਰ ਗਿਆ ਹੋਇਆ ਹੈ। ਉਥੇ ਕੁਝ ਅੱਧ-ਕੱਟੀਆ ਲੱਕੜੀਆਂ ਨੂੰ ਕੁਹਾੜੀ ਅਤੇ ਕੁਝ ਹੋਰ ਨਿੱਕੀਆਂ ਮੋਟੀਆਂ ਜ਼ਰੂਰੀ ਚੀਜ਼ਾਂ ਖਿਲਰੀਆਂ ਪਈਆਂ ਹਨ।

# ਲੰਡਨ ਵਿਚ ਕਾਬਲੀ ਸਿੱਖ

*—ਤਰਲੋਚਨ ਸਿੰਘ*
*ਮੈਂਬਰ ਪਾਰਲੀਮੈਂਟ ਤੇ ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ*

ਮੈਨੂੰ ਸਿੱਖ ਫਾਊਂਡੇਸ਼ਨ ਲੰਡਨ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਤੇ ਲੈਕਚਰ ਕਰਨ ਲਈ ਉਚੇਚਾ ਬੁਲਾਇਆ ਗਿਆ। ਹਾਲਾਂਕਿ ਪਾਰਲੀਮੈਂਟ ਦਾ ਸਰਦ ਰੁੱਤ ਦਾ ਇਜਲਾਸ ੨੩ ਨਵੰਬਰ ਤੋਂ ਆਰੰਭ ਹੋਣਾ ਸੀ ਮੈਂ ਫਿਰ ਵੀ ੧੯ ਨਵੰਬਰ ਨੂੰ ਲੰਡਨ ਪੁੱਜ ਗਿਆ। ਜਦ ਹੀਥਰੋ ਹਵਾਈ ਅੱਡੇ ਤੇ ਉਤਰਿਆ ਤਾਂ ਸਰਦੀ ਦਾ ਤਾਪਮਾਨ ੬ ਡਿਗਰੀ ਸੈਲਸੀਅਸ ਸੁਣ ਕੇ ਅਚੰਭਾ ਹੋਇਆ। ਇਤਨੀ ਠੰਢ ਦਾ ਅੰਦਾਜ਼ਾ ਨਹੀਂ ਸੀ। ਬਾਹਰ ਆ ਕੇ ਵੇਖਿਆ ਤਾਂ ਪੰਜ ਕਾਲੀਆਂ ਪਗੜੀਆਂ ਵਾਲੇ ਸਰਦਾਰ ਫੁੱਲਾਂ ਦੇ ਹਾਰ ਲਈ ਖੜ੍ਹੇ ਹਨ। ਉਨ੍ਹਾਂ ਮੇਰਾ ਨਾਂ ਪੁੱਛ ਕੇ ਛੋਟੀ-ਛੋਟੀ ਹਾਰ ਮੇਰੇ ਗਲ ਵਿਚ ਪਾ ਦਿੱਤੇ ਤੇ ਫਤਹਿ ਬੁਲਾਈ। ਸਰਦੀ ਭੁੱਲ ਗਈ ਤੇ ਖੁਸ਼ੀ ਵੀ ਹੋਈ ਕਿ ਉਹ ਮੇਰਾ ਸਵਾਗਤ ਕਰਨ ਲਈ ਆਏ ਹਨ। ਉਨ੍ਹਾਂ ਮੈਨੂੰ ਪੱਕਾ ਕੀਤਾ ਕਿ ਮੈਂ ਐਤਵਾਰ ਉਨ੍ਹਾਂ ਵੱਲੋਂ ਸਥਾਪਤ ਗੁਰਦੁਆਰਾ 'ਗੁਰੂ ਨਾਨਕ ਦਰਬਾਰ', ਸਾਊਥ ਹਾਲ ਜ਼ਰੂਰ ਆਵਾਂ। ਉਨ੍ਹਾਂ ਦਾ ਪਿਆਰ ਵੇਖਕੇ ਮੈਂ ਹਾਂ ਕਰ ਦਿੱਤੀ।

ਪਾਠਕਾਂ ਦੇ ਗਿਆਤ ਲਈ ਲਿਖ ਦੇਵਾਂ ਕਿ ਅਫ਼ਗਾਨਿਸਤਾਨ ਵਿਚ ਸਦੀਆਂ ਤੋਂ ਹਿੰਦੂ-ਸਿੱਖ ਰਹਿ ਰਹੇ ਸਨ। ਗੁਰੂ ਨਾਨਕ ਦੇਵ ਜੀ ਮੱਕਾ ਤੋਂ ਵਾਪਸ ਆਉਂਦੇ ਹੋਏ ਅਫ਼ਗਾਨਿਸਤਾਨ ਆਏ ਸਨ। ਉਨ੍ਹਾਂ ਦੀ ਯਾਦ ਵਿਚ ਕਾਬਲ, ਕੰਧਾਰ, ਜਲਾਲਾਬਾਦ ਤੇ ਸੁਲਤਾਨਪੁਰ ਵਿਚ ਇਤਿਹਾਸਕ ਗੁਰਦੁਆਰੇ ਕਾਇਮ ਹਨ। ਖਾਸ ਕਰਕੇ ਸ੍ਰੀ ਚਸ਼ਮਾ ਸਾਹਿਬ ਗੁਰਦੁਆਰਾ ਬੜਾ ਪ੍ਰਸਿੱਧ ਹੈ ਅਤੇ ਕਾਬਲ ਸ਼ਹਿਰ ਵਿਚ ੭ ਇਤਿਹਾਸਕ ਗੁਰਦੁਆਰੇ ਮੌਜੂਦ ਹਨ ਜਿਨ੍ਹਾਂ ਵਿਚੋਂ ਕੁਝ ਦੀਆਂ ਇਮਾਰਤਾਂ ਵੇਖਣਯੋਗ ਹਨ, ਅਤੇ ਅਫਗਾਨ ਜੰਗ ਸਮੇਂ ਬਹੁਤ ਸਾਰੇ ਗੁਰਦੁਆਰਿਆਂ ਦੀਆਂ ਇਮਾਰਤਾਂ ਨੂੰ ਨੁਕਸਾਨ ਪੁੱਜਾ ਸੀ। ਮੈਂ ਇਨ੍ਹਾਂ ਗੁਰਦੁਆਰਿਆਂ ਬਾਰੇ ਇਕ ਕਿਤਾਬ ਜੋ ਸ. ਖਜਿੰਦਰ ਸਿੰਘ ਖੁਰਾਣਾ ਨੇ ਲਿਖੀ ਹੈ, ਪੜ੍ਹੀ ਹੈ। ਇਸ ਦਾ ਵੇਰਵਾ ਲੜੀਵਾਰ 'ਅਜੀਤ' ਅਖਬਾਰ ਨੇ ਵੀ ਛਾਪਿਆ ਸੀ। ਬਾਦਸ਼ਾਹ ਜ਼ਹੀਰ ਸ਼ਾਹ ਦੇ ਰਾਜ ਕਾਲ ਤੱਕ ਅਫਗਾਨਿਸਤਾਨ ਵਿਚ ਸਿੱਖ-ਹਿੰਦੂ ਹਰ ਇਕ ਸ਼ਹਿਰ ਕਸਬੇ ਵਿਚ ਸਤਿਕਾਰ ਸਹਿਤ ਧਾਰਮਿਕ ਆਜ਼ਾਦੀ ਨਾਲ ਰਹਿ ਰਹੇ ਸਨ। ਰਾਜਸੀ ਤੌਰ 'ਤੇ ਇਨ੍ਹਾਂ ਦੀ ਚੰਗੀ ਪੁਜ਼ੀਸ਼ਨ ਸੀ। ਅਫਗਾਨ ਪਾਰਲੀਮੈਂਟ ਵਿਚ ਪ੍ਰਸਿੱਧ ਸਿੱਖ ਨੌਜਵਾਨ ਸ. ਜੈ ਸਿੰਘ ਫਾਨੀ ਰਹੇ। ਉਨ੍ਹਾਂ ਦੀ ਸੇਵਾ ਨੂੰ ਮੁੱਖ ਰਖਦਿਆਂ ਉਨ੍ਹਾਂ ਦੀ ਫੋਟੋ 'ਕੇਂਦਰੀ ਸਿੱਖ ਅਜਾਇਬ ਘਰ' ਅੰਮ੍ਰਿਤਸਰ ਵਿਚ ਲੱਗੀ ਹੋਈ ਹੈ। ਦਸ ਸਾਲ ਕਮਿਊਨਿਸਟਾਂ ਦੇ ਰਾਜ ਸਮੇਂ ਵੀ ਉਸ ਨੂੰ ਹੋਰ ਧਾਰਮਿਕ ਆਜ਼ਾਦੀ ਮਿਲੀ ਅਤੇ ਬੜੇ ਵੱਡੇ ਆਲੀਸ਼ਾਨ ਗੁਰਦੁਆਰੇ ਭਾਰਤ ਦੀ ਤਰ੍ਹਾਂ ਬਣਾਏ ਗਏ। ਜਦੋਂ ਡਾ. ਨਜੀਬੁਲਾ ਦਾ ਰਾਜ ਗਿਆ ਤਾਂ ਫਿਰਕਾ-ਪ੍ਰਸਤ ਰਾਜ ਆ ਗਿਆ। ਅਖੀਰ ਪਾਕਿਸਤਾਨ ਦੀ ਮਦਦ ਨਾਲ ਤਾਲੇਬਾਨ ਦਾ ਕਬਜ਼ਾ ਹੋ ਗਿਆ। ਉਨ੍ਹਾਂ ਸਾਰੇ ਗੈਰ-ਮੁਸਲਮਾਨਾਂ ਨੂੰ ਬੇਹੱਦ ਤੰਗ ਕੀਤਾ। ਹੌਲੀ-ਹੌਲੀ ਸਾਰੇ ਸਿੱਖ ਤੇ ਹਿੰਦੂ ਜੋ ਆਮ ਕਰਕੇ ਦੁਕਾਨਦਾਰ ਸਨ, ਉਥੋਂ ਕੱਢ ਦਿੱਤੇ ਗਏ, ਘਰ ਲੁੱਟ ਲਏ ਗਏ, ਗੁਰਦੁਆਰੇ ਸਾੜ ਦਿੱਤੇ ਗਏ। ਇਹ ਵਿਚਾਰੇ ਰੀਫਿਊਜੀ ਹੋ ਕੇ ਉਥੋਂ ਨਿਕਲਣ 'ਤੇ ਮਜਬੂਰ ਹੋਏ। ਤਕਰੀਬਨ ੨੦ ਹਜ਼ਾਰ ਦਿੱਲੀ ਆ ਗਏ, ਕੋਈ ੧੦ ਹਜ਼ਾਰ ਲੰਡਨ ਚਲੇ ਗਏ, ਕਈ ਯੂਰਪ ਗਏ, ਇਹ ਹੁਣ ੧੦ ਸਾਲ ਤੋਂ ਬਾਹਰ ਬੈਠੇ ਹਨ।

ਜੋ ਭਾਰਤ ਆਏ ਉਨ੍ਹਾਂ ਦੀ ਸਰਕਾਰ ਨੇ ਕੋਈ ਖਾਸ ਮਦਦ ਨਾ ਕੀਤੀ। ਇਹ ਬਿਨਾ ਪਾਸਪੋਰਟ ਤੇ ਵੀਜ਼ੇ ਦੇ ਰਹਿ ਰਹੇ ਹਨ। ਤਿਲਕ ਨਗਰ ਅਤੇ ਗ੍ਰੇਟਰ ਕੈਲਾਸ਼-ਟੂ ਵਿਚ ਇਨ੍ਹਾਂ ਦਾ ਦਿੱਲੀ ਵਿਚ ਵਾਸਾ ਹੈ। ਬੜੇ ਲੀਡਰਾਂ ਕੋਲ ਗਏ ਪਰ ਕੋਈ ਵਾਹ ਨਾ ਚੱਲੀ। ਪੁਲਿਸ ਤੰਗ ਕਰਦੀ ਸੀ ਅਤੇ ਪੈਸੇ ਖਾਂਦੀ ਸੀ। ਇਕ ਵਾਰ ਮੇਰੇ ਕੋਲ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਦਫ਼ਤਰ ਵਿਚ ਆਏ ਤੇ ਸਾਰੀ ਵਾਰਤਾ ਸੁਣਾਈ। ਮੈਂ ਕਮਿਸ਼ਨ ਵੱਲੋਂ ਇਨ੍ਹਾਂ ਦਾ ਕੇਸ ਲਿਆ ਤੇ ਕਈ ਮੀਟਿੰਗਾਂ ਸਰਕਾਰ ਨਾਲ ਕੀਤੀਆਂ। ਅਖੀਰ ਸ੍ਰੀ ਐਲ. ਕੇ. ਅਡਵਾਨੀ, ਗ੍ਰਹਿ ਮੰਤਰੀ ਨੂੰ ਮਿਲੇ ਤੇ ਕਾਮਯਾਬੀ ਮਿਲੀ। ਬੜੀਆਂ ਔਕੜਾਂ ਦੂਰ ਹੋਈਆਂ। ਵਰਕ-ਪਰਮਿਟ ਮਿਲਿਆ। ਬਾਹਰ ਜਾਣ ਲਈ ਵੀਜ਼ਾ ਮਿਲ ਗਿਆ। ਬਾਹਰਲੇ ਅਫ਼ਗਾਨੀ ਸਿੱਖਾਂ ਨੂੰ ਵੀ ਭਾਰਤ ਆਉਣ ਦਾ ਵੀਜ਼ਾ ਮਿਲ ਗਿਆ। ਮੈਂ ਪਾਰਲੀਮੈਂਟ ਵਿਚ ਦੋ ਵਾਰੀ ਇਨ੍ਹਾਂ ਦਾ ਮਸਲਾ ਉਠਾਇਆ। ਸਰਕਾਰ ਇਨ੍ਹਾਂ ਨੂੰ ਵਾਪਸ ਕਾਬਲ ਭੇਜਣਾ ਚਾਹੁੰਦੀ ਹੈ। ੨ ਕਰੋੜ ਬੰਗਲਾ ਦੇਸ਼ੀ ਭਾਰਤ ਵਸ ਸਕਦੇ ਹਨ ਪਰ ੨੦ ਹਜ਼ਾਰ ਅਫ਼ਗਾਨੀ ਸਿੱਖ ਹਿੰਦੂ ਨਹੀਂ। ਕੀ ਸਰਕਾਰ ਦੀ ਪਾਲਸੀ ਹੈ।

ਮੈਂ ਲੰਡਨ ਦੇ ਗੁਰਦੁਆਰਾ ਗਿਆਨ ਪ੍ਰਕਾਸ਼, ਸਾਊਥ ਹਾਲ ਆਪਣੀ ਲੜਕੀ ਤੇ ਜਵਾਈ ਦੇ ਨਾਲ ਜੋ ਲੰਡਨ ਵਿਚ ਰਹਿੰਦੇ ਹਨ, ਪੁੱਜ ਗਿਆ। ਪਹਿਲਾਂ ਸਭ ਤੋਂ ਮਹਿੰਗੇ ਗੁਰਦੁਆਰੇ ਸਾਊਥ ਹਾਲ ਗਿਆ। ਇਹ ਬੜਾ ਹੀ ਵੱਡਾ ਤੇ ਖੂਬਸੂਰਤ ਗੁਰਦੁਆਰਾ ਹੈ। ਵੱਡੀ ਗਿਣਤੀ ਵਿਚ ਯਾਤਰੀ ਇਸ ਨੂੰ ਵੇਖਣ ਲਈ ਆਉਂਦੇ ਹਨ। ਕਾਬਲੀ ਸਿੱਖਾਂ ਨੇ ਸਾਊਥ ਹਾਲ ਵਿਚ ਇਕ ਹਾਲ ਖਰੀਦ ਕੇ ਪਹਿਲੀ ਮੰਜ਼ਿਲ ਤੇ ਗੁਰਦੁਆਰਾ ਬਣਾਇਆ ਹੈ। ਜਦ ਮੈਂ ਉਥੇ ਪਹੁੰਚਿਆ ਤਾਂ ਸ. ਨਾਨਕ ਸਿੰਘ ਪਰਦੇਸੀ ਦਾ ਰੱਬੀ ਕੀਰਤਨ ਹੋ ਰਿਹਾ ਸੀ, ਬੜਾ ਆਨੰਦ ਆਇਆ। ਸਾਰੇ ਕਾਬਲੀ ਪੂਰੇ ਗੁਰ-ਸਿੱਖ ਹਨ। ਕੋਈ ਪਤਿਤ ਨਹੀਂ। ਕਾਲੀ ਪਗੜੀ ਬੰਨਦੇ ਹਨ। ਅਥਾਹ ਸ਼ਰਧਾ ਹੈ। ਪੰਜਾਬੀ ਸਿੱਖਾਂ ਵੱਲ ਵੇਖੀਏ ਤਾਂ ਸ਼ਰਮ ਆਉਂਦੀ ਹੈ। ਪਤਿਤ-ਪੁਣਾ ਜੋਬਨ ਤੇ ਹੈ। ਟਾਂਵਾਂ-ਟਾਂਵਾਂ ਪਗੜੀ ਵਾਲਾ ਨਜ਼ਰ ਆਉਂਦਾ ਹੈ, ਉਹ ਵੀ ਬਜ਼ੁਰਗ। ਨੌਜਵਾਨ ਤਾਂ ਸ਼ਾਇਦ ਹੀ ਕੋਈ ਹੋਵੇ, ਜੇ ਹੈ ਤਾਂ ਕੇਵਲ ਦੁਕਾਨਦਾਰ ਸਿੱਖ ਤਬਕੇ ਤੋਂ। ਕਾਬਲੀਆਂ ਨੇ ਪੰਜ ਸਾਲਾਂ ਵਿਚ ਇਕ ਹੋਰ ਮੱਲ ਮਾਰੀ ਹੈ। ਸਾਰਾ ਸਾਊਥ ਹਾਲ ਦਾ ਵੱਡਾ ਬਾਜ਼ਾਰ ਜਿਸ ਨੂੰ ਬਰਾਡਵੇ ਆਖਦੇ ਹਨ, ਉਨ੍ਹਾਂ ਲੈ ਕੇ ਉਸ ਨੂੰ ਸਿੱਖ ਬਾਜ਼ਾਰ ਬਣਾ ਦਿੱਤਾ ਹੈ। ਹਰ ਦੁਕਾਨ ਜੋ ਪਹਿਲਾਂ ਮੁਸਲਮਾਨ ਕੋਲ ਸੀ, ਹੁਣ ਪਗੜੀ ਵਾਲੇ ਸਰਦਾਰ ਦੀ ਹੈ। ਸਾਊਥ ਹਾਲ ਸਹੀ ਰੂਪ ਵਿਚ ਇਨ੍ਹਾਂ ਸਿੱਖ ਇਲਾਕਾ ਬਣਾ ਕੇ ਵਿਖਾ ਦਿੱਤਾ ਹੈ। ਸ. ਗੁਰਦੀਪ ਸਿੰਘ ਸੰਧੂ, ਐਡੀਟਰ 'ਪੰਜਾਬ ਮੇਲ' ਨੇ ਮੈਨੂੰ ਜਾ ਕੇ ਵਿਖਾਇਆ ਕਿ ਫੋਰੈਸਟ ਗੇਟ ਦੇ ਬਾਜ਼ਾਰ ਵਿਚ ਵੀ ਅਫਗਾਨੀ ਸਿੱਖਾਂ ਨੇ ਬੜੀਆਂ ਦੁਕਾਨਾਂ ਖੋਲ੍ਹ ਲਈਆਂ ਹਨ। ਕਿਤਨੀ ਹਿੰਮਤ ਹੈ ਤੇ ਆਪਸੀ ਏਕਤਾ ਹੈ ਕਿ ਰੀਫਿਊਜੀ ਹੋ ਕੇ ਇਹ ਕ੍ਰਿਸ਼ਮਾ ਕੀਤਾ ਹੈ। ਵਲੈਤ ਵਿਚ ਇਕ ਮਾੜੀ ਬਿਮਾਰੀ ਸੀ ਕਿ ਮੁਸਲਮਾਨ ਲੜਕੇ ਮਿਥ ਕੇ ਸਿੱਖ ਕੁੜੀਆਂ ਨਾਲ ਸ਼ਾਦੀ ਕਰਵਾਉਂਦੇ ਸਨ। ਸ. ਰਣਧੀਰ ਸਿੰਘ ਸਿੱਧੂ ਬਰਮਿੰਘਮ ਵਾਲੇ ਅਤੇ ਠੇਕੇਦਾਰ ਸ. ਜਸਵੰਤ ਸਿੰਘ ਨੇ ਦੱਸਿਆ ਕਿ ਕਾਬਲੀ ਸਿੱਖਾਂ ਨੇ ਦੁਕਾਨਾਂ ਸੰਭਾਲਕੇ ਇਹ ਗੰਦੀ ਖੇਡ ਬੰਦ ਕਰਵਾਉਣ ਵਿਚ ਵੱਡਾ ਹਿੱਸਾ ਪਾਇਆ ਹੈ।

ਮੈਨੂੰ ਇਹ ਜਾਣ ਕੇ ਬੜੀ ਖੁਸ਼ੀ ਹੋਈ ਹੈ ਕਿ ਅਫਗਾਨੀ ਸਿੱਖ ਜਿਥੇ ਵੀ ਗਏ ਹਨ ਉਨ੍ਹਾਂ ਨੇ ਪਹਿਲਾਂ ਗੁਰ ਅਸਥਾਨ ਸਥਾਪਤ ਕੀਤੇ ਹਨ ਅਤੇ ਨਾਲ ਹੀ ਮੈਨੂੰ ਇਹ ਵੀ ਜਾਣ ਕੇ ਖੁਸ਼ੀ ਹੋਈ ਹੈ ਕਿ ਉਨ੍ਹਾਂ ਵੱਲੋਂ ਇਕ ਗੁਰਦੁਆਰਾ ਮਾਸਕੋ (ਰੂਸ) ਵਿਚ ਸਥਾਪਤ ਕੀਤਾ ਗਿਆ ਹੈ ਜਿਸ ਦਾ ਇਸ ਸਾਲ ਸਤੰਬਰ ਦੇ ਮਹੀਨੇ ਵਿਚ ਗੁਰੂ ਗ੍ਰੰਥ ਸਾਹਿਬ ਦੇ ੪੦੧ਵੇਂ ਪ੍ਰਕਾਸ਼ ਦਿਵਸ ਦੇ ਮੌਕੇ ਤੇ ਉਦਘਾਟਨ ਕੀਤਾ ਗਿਆ ਜੋ ਆਪਣੇ ਆਪ ਵਿਚ ਸਿੱਖਾਂ ਲਈ ਬਹੁਤ ਵੱਡੀ ਉਪਲਬਧੀ ਹੈ ਜੋ ਪੂਰੇ ਪੂਰਬੀ ਯੂਰਪ ਮੌਜੂਦਾ ਰੂਸ ਤੇ ਸੋਵੀਅਤ ਯੂਨੀਅਨ ਤੋਂ ਅਲਗ ਹੋਏ ਦੇਸ਼ਾਂ ਵਿਚ ਇਹ ਪਹਿਲਾ ਗੁਰੂ ਅਸਥਾਨ ਹੈ। ਇਹ ਬੜੇ ਚਿਰ ਤੋਂ ਘਾਟ ਮਹਿਸੂਸ ਹੁੰਦੀ ਸੀ ਜੋ ਅਫਗਾਨੀ ਸਿੱਖਾਂ ਦੀ ਬਦੌਲਤ ਪੂਰੀ ਹੋਈ ਹੈ।

ਸ. ਗਜਿੰਦਰ ਸਿੰਘ ਗੁਰਦੁਆਰਾ ਸਾਹਿਬ ਦੇ ਜਨਰਲ ਸਕੱਤਰ ਜੋ ਅਫਗਾਨਿਸਤਾਨ ਦੇ ਮੈਂਬਰ ਪਾਰਲੀਮੈਂਟ ਹੁੰਦੇ ਸਨ ਨੇ ਗੁਰਦੁਆਰੇ ਵਿਚ ਮੇਰੀ ਅਫਗਾਨਿਸਤਾਨ ਦੇ ਸਿੱਖਾਂ ਲਈ ਕੀਤੀ ਸੇਵਾ ਦਾ ਜ਼ਿਕਰ ਕੀਤਾ। ਆਪਣੇ ਹਾਲਾਤ ਦੱਸੇ ਕਿ ਉਨ੍ਹਾਂ ਨੂੰ ਵੀ ਬ੍ਰਿਟਿਸ਼ ਸਰਕਾਰ ਦੀ ਮਦਦ ਦੀ ਲੋੜ ਹੈ। ੫ ਹਜ਼ਾਰ ਅਫਗਾਨੀਆਂ ਨੂੰ ਇੰਗਲੈਂਡ ਦੇ ਪੱਕੇ ਸ਼ਹਿਰੀ ਹੋਣ ਦਾ ਹੱਕ ਮਿਲ ਗਿਆ ਹੈ, ਕੇਵਲ ੨ ਹਜ਼ਾਰ ਕੇਸ ਵਿਚਾਰ ਅਧੀਨ ਹਨ। ਉਨ੍ਹਾਂ ਨੇ ਸਾਰੇ ਪ੍ਰੋਗਰਾਮ ਬਾਰੇ ਮੈਨੂੰ ਦੱਸਿਆ। ਮੇਰੇ ਲਈ ਸਾਧ ਸੰਗਤ ਨੇ ਅਰਦਾਸ ਕੀਤੀ, ਮੈਂ ਬੜਾ ਹੀ ਕਿਰਤਾਰਥ ਮਹਿਸੂਸ ਕੀਤਾ ਕਿ ਕਿਵੇਂ ਇਹ ਮੇਰੇ ਵੱਲੋਂ ਕੀਤੇ ਕੰਮ ਦੀ ਕਦਰ ਕਰ ਰਹੇ ਹਨ। ਮੈਂ ਆਪਣੇ ਭਾਸ਼ਨ ਵਿਚ ਉਨ੍ਹਾਂ ਨੂੰ ਯਕੀਨ ਦਵਾਇਆ ਕਿ ਮੈਂ ਉਨ੍ਹਾਂ ਦੀ ਪੂਰੀ ਮਦਦ ਕਰਦਾ ਰਹਾਂਗਾ। ਇਹ ਵੀ ਕਿਹਾ ਕਿ ਕਾਬਲੀ ਸਿੱਖਾਂ ਤੋਂ ਲੰਡਨ ਵਸਦੇ ਪੰਜਾਬੀ ਸਿੱਖ ਵੀ ਸਿੱਖਿਆਂ ਲੈਣ ਤੇ ਸਿੱਖੀ ਸਰੂਪ ਵਿਚ ਵਾਪਸ ਆਉਣ। ਮੈਂ ਉਨ੍ਹਾਂ ਦੇ ਗੁਰੂ ਤੇ ਵਿਸ਼ਵਾਸ ਦੀ ਸਰਾਹਨਾ ਕੀਤੀ। ਉਹ ਉਜੜਕੇ ਵੀ ਗੁਰੂ ਨਾਨਕ ਦੀ ਬਖਸ਼ਿਸ਼ ਦੇ ਆਭਾਰੀ ਹਨ। ਅਫਗਾਨ ਸਿੱਖ, ਯੂਰਪ, ਲੰਡਨ, ਅਮਰੀਕਾ ਆਦਿ ਜਿਥੇ ਵੀ ਗਏ, ਹਰ ਤਰ੍ਹਾਂ ਦੀਆਂ ਮੁਸ਼ਕਿਲਾਂ ਦੇ ਬਾਵਜੂਦ ਉਨ੍ਹਾਂ ਨੇ ਆਪਣੇ ਆਪ ਨੂੰ ਸਣੇ ਪਰਿਵਾਰ ਸਾਬਤ-ਸੂਰਤ ਰੱਖਿਆ। ਕਾਸ਼! ਆਮ ਸਿੱਖ ਵੀ ਕੁਝ ਸਮਝ ਸਕੇ ਅਤੇ ਸਿੱਖੀ ਦੇ ਰਾਹ ਵੱਲ ਮੁੜ ਆਵੇ। ਵਾਹਿਗੁਰੂ ਭਲਾ ਕਰੇ।

---

ਹਿਆਉ ਨਾ ਕੈਹੀ ਠਾਹਿ ਮਾਣਕ ਸਭ ਅਮੋਲਵੇ,
ਸਭਨਾ ਮਨ ਮਾਣਿਕ ਠਾਹਣ ਮੂਲਿ ਮਚਾਂਗਵਾ
ਜੇ ਤਉ ਪਿਰੀਆ ਦੀ ਸਿਕ ਹਿਆਉ ਨਾ ਠਾਹੇ ਕਹੀਦਾ

—ਸ਼ੇਖ ਫਰੀਦ

— — —

ਦਿਲ ਢਾਏ ਜੋ ਕਾਅਬਾ
ਬਣਾਇਆ ਤੋਂ ਕਿਆ ਕੀਆ

—ਮੀਰ ਤਕੀ 'ਮੀਰ'

# ਆਧੁਨਿਕ ਦੋਹੇ

*—ਡਾ. ਹਰਨੇਕ ਸਿੰਘ ਕੋਮਲ*

ਦਾਗ਼ੀ ਨੇਤਾ ਜਿੱਤਿਆ, ਹੋਇਆ ਬਾਗ਼ੋ-ਬਾਗ।
ਲੋਕਰਾਜ 'ਤੇ ਲੱਗਿਆ, ਕਿੰਨਾ ਵੱਡਾ ਦਾਗ਼॥

ਅਲਫ਼ ਨੰਗੇ ਸ਼ਬਦ ਨੇ, ਪਾਠਕ ਨੂੰ ਭਰਮਾਣ।
"ਸਭ ਤੋਂ ਵੱਧ ਹੈ ਵਿਕ ਰਿਹਾ, ਲੇਖਕ ਬੜਾ ਮਹਾਨ॥

ਉਲਝੀ ਤਾਣੀ ਦੇਸ਼ ਦੀ, ਆ ਕੇ ਕਰੇ ਜੋ ਠੀਕ।
ਲੋਕਤੰਤਰ ਹੈ ਕਰ ਰਿਹਾ, ਉਸ ਦੀ ਅਜੇ ਉਡੀਕ॥

ਚਮਚਾ ਅਤੇ ਖ਼ੁਸ਼ਾਮਦੀ, ਬਣਦਾ ਝੋਲੀਚੁੱਕ।
ਬੰਦੇ ਵਿਚੋਂ ਜਦੋਂ ਵੀ, ਗ਼ੈਰਤ ਜਾਵੇ ਮੁੱਕ॥

ਰੱਬ ਦਾ ਰੂਪ ਫ਼ਕੀਰ ਹੈ, ਮੰਗੇ ਸਭ ਦੀ ਖ਼ੈਰ॥
ਸੱਚ ਬੋਲ ਕੇ ਪਾ ਲਿਆ, ਜਣੇ-ਖਣੇ ਨਾਲ ਵੈਰ॥

ਭਾਣਾ ਇਹ ਹੈ ਵਰਤਿਆ, ਅੱਜ ਫਿਰ ਚੌਥੀ ਵਾਰ।
ਨੀਂਹ-ਪੱਥਰ ਹੈ ਸਾਬਤਾ, ਟੁੱਟ ਗਈ ਸਰਕਾਰ॥

ਜਾਅਲੀ ਡਿਗਰੀ ਲੈ ਲਈ, ਬਣ ਬੈਠੇ ਉਸਤਾਦ।
ਕਹਿੰਦੇ ਮੌਜ ਬਣ ਗਈ, ਰਿਸ਼ਵਤ ਜ਼ਿੰਦਾਬਾਦ॥

ਕਹੇ ਪਰਦੇਸੀ ਪੁੱਤ ਨੂੰ, ਬਿਰਧ ਪਿਤਾ ਹੱਥ ਜੋੜ।
"ਪੌਂਡਾਂ ਦੀ ਥਾਂ ਪੁੱਤਰਾ, ਸਾਨੂੰ ਤੇਰੀ ਲੋੜ॥"

ਖਾੜਾ ਪਿੰਡ 'ਚ ਲੱਗਿਆ, ਕੱਠੀ ਹੋਈ ਮੁੰਡੀਰ।
ਬੈਠੇ ਪਹਿਲੀ ਪਾਲ ਵਿਚ, ਪਿੰਡ ਦੇ ਬਿਰਧ ਸਰੀਰ॥

ਵਿਰਸਾ ਆਪਣੀ ਜੜ੍ਹ ਹੈ, ਮੋੜ ਨਾ ਇਸ ਤੋਂ ਮੁੱਖ।
ਛਾਵਾਂ ਭਾਲ ਨਾ ਠੰਡੀਆਂ, ਵੱਢਕੇ ਸਾਵੇ ਰੁੱਖ॥

ਆਵੇ ਜਾਚ ਜਿਊਣ ਦੀ, ਸੱਠ ਵਰ੍ਹਿਆਂ ਤੋਂ ਬਾਅਦ।
ਥੋੜੀ ਰਹਿ-ਜੇ ਖੀਰ ਜਦ, ਲਗਦੀ ਬਹੁਤ ਸੁਆਦ॥

ਕੋਮਲ ਬਹੁਤਾ ਨਾ ਕਰੀਂ, ਕਿਸੇ 'ਤੇ ਵਿਸ਼ਵਾਸ।
ਧੋਖਾ ਆਪਣੇ ਦੇ ਗਏ, ਗ਼ੈਰ ਤੋਂ ਕੀ ਆਸ॥

ਭਾਵੇਂ ਹੋਵੇ ਆਪਣਾ, ਭਾਵੇਂ ਹੋਵੇ ਗ਼ੈਰ।
ਨੇਕ-ਦਿਲ ਇਨਸਾਨ ਤਾਂ, ਸਭ ਦੀ ਮੰਗੇ ਖ਼ੈਰ॥

ਚੜ੍ਹੀ ਰਹਿਣੀ ਸਦਾ ਨਾ, ਗੁੱਡੀ ਵਿਚ ਅਸਮਾਨ।
ਸਦਾ ਨਾ ਵਾਜੇ ਵੱਜਣੇ, ਨਾ ਕਰ ਗਰਬ-ਗੁਮਾਨ॥

ਚਾਰ-ਚੁਫੇਰੇ ਫੈਲਿਆ, ਹੈ ਮਾਇਆ ਦਾ ਜਾਲ।
ਮਨ ਨੂੰ ਰੱਖ ਸੰਭਾਲ ਕੇ, ਆਪਣਾ ਆਪ ਸੰਭਾਲ॥

ਜੇ ਨਾ ਮਿੱਠਾ ਬੋਲਣਾ, ਚੰਗਾ ਹੈ ਨਾ ਬੋਲ।
ਇਹ ਕੁੜੱਤਣ ਆਪਣੀ, ਰੱਖ ਆਪਣੇ ਹੀ ਕੋਲ।

ਕਦਰ ਕੀ ਜਾਨਣ ਸੱਚ ਦੀ, ਕੂੜ ਜਿਨ੍ਹਾਂ ਦੇ ਪਾਸ।
ਬੇ ਕਦਰਾਂ ਦੀ ਦੋਸਤੀ, ਆਵੇ ਕਿਸ ਨੂੰ ਰਾਸ॥

ਉੱਚੇ ਮਹਿਲ ਹਵੇਲੀਆਂ, ਵੱਡਾ ਕਾਰੋਬਾਰ।
ਬੰਦਾ ਖ਼ਾਕ ਸਮਾਨ ਹੈ, ਜੇ ਖੋਟਾ ਕਿਰਦਾਰ॥

ਵੱਖਰੀ ਰਹੀ ਪਛਾਣ ਨਾ, ਵਕਤ ਵਕਤ ਦੀ ਬਾਤ।
ਭੀੜ ਦਾ ਹਿੱਸਾ ਬਣ ਗਈ, ਪੈਲਿਸ ਵਿਚ ਬਰਾਤ॥

ਸੱਚੀ-ਸੁੱਚੀ ਕਲਮ ਹੈ, ਬਿਲਕੁਲ ਸ਼ੁਧ ਕਲਾਮ।
ਇਹ ਨਜ਼ਰਾਨਾ ਸ਼ਾਇਰ ਦਾ, ਮਾਨਵਤਾ ਦੇ ਨਾਮ॥

*ਗਲੀ ਵਿਕਾਸ ਪਬਲਿਕ ਸਕੂਲ*
*ਮਲੋਟ- 152 107*
*ਫੋਨ 01637-261414 (ਘ)*

# ਗ਼ਜ਼ਲ

*—ਮਹਿਮਾ ਸਿੰਘ ਹਲਵਾਰਵੀ*

ਉੱਦਮ ਦੀ ਦਾਤ ਪਾਈ ਜਿਸ ਨੇ ਦਾਤਾਰ ਕੋਲੋਂ,
ਸਮਝ ਲਓ ਏਹ ਪਾਣੀ ਹੈ ਉਸ ਦੇ ਪਿਆਰ ਕੋਲੋਂ।

ਕਦੇ-ਕਦੇ ਹੈ ਕਿਸੇ ਥਾਂ ਕੰਡਾ ਵੀ ਕੰਮ ਕਰਦਾ,
ਪੁੱਛਿਆ ਹੈ ਤਦੇ ਕੁਝ ਫੁੱਲਾਂ ਨੇ ਖ਼ਾਰ ਕੋਲੋਂ।

ਨਾਤਾ ਹੈ ਬਹੁਤ ਡੂੰਘਾ, ਗ਼ਮ ਦਾ ਤੇ ਹਰ ਖੁਸ਼ੀ ਦਾ,
ਪੱਤਝੜ ਨੇ ਸਿੱਖਿਆ ਹੈ ਹੱਸਣਾ ਗੁਲਜ਼ਾਰ ਕੋਲੋਂ।

ਬੁੱਲਾ ਹੈ ਉਹ ਹਵਾ ਦਾ ਛੇੜੇਗਾ ਗੱਲ ਹਰ ਥਾਂ,
ਬੁੱਲਾ ਜੋ ਲੰਘਿਆ ਹੈ ਤੇਰੇ ਰੁਖ਼ਸਾਰ ਕੋਲੋਂ।

ਰਸਤਾ ਉਹਦੀ ਖ਼ੁਦੀ ਦਾ ਵੱਡੀ ਜਿੱਤ ਵੱਲ ਜਾਂਦਾ,
ਜਿਸ ਨੇ ਵੀ ਸਿੱਖਿਆ ਹੈ ਜਿੱਤਣਾ ਹਰ ਹਾਰ ਕੋਲੋਂ।

ਹੁੰਦਾ ਹੈ ਫਰਕ ਕੀ-ਕੀ, ਚੱਲਣ ਅਤੇ ਰੁਕਣ ਵਿਚ,
ਪੁੱਛ ਲਓ ਇਹ ਕਿਸੇ ਵੀ ਦਰਿਆ ਜਾਂ ਨਾਰ ਕੋਲੋਂ।

ਤੇਰੀ ਤਾਂ ਹਰ ਅਦਾ 'ਤੇ ਉਹ ਕੁਰਬਾਨ ਹੈ ਹਸੀਨਾ,
ਮੰਗ ਲੈ ਕੋਈ ਦੁਆ ਤੂੰ ਸ਼ਾਇਰ ਦੇ ਪਿਆਰ ਕੋਲੋਂ।

# ਗਾਥਾ ਪ੍ਰੇਮ ਦੀ

—*ਤਾਰਾ ਸਿੰਘ ਅਨਜਾਣ*

ਗੱਲ ਪ੍ਰੇਮ ਦੀ ਨੇਮ ਨਾਲ ਹੋਈ ਜਾਂਦੀ
ਲੰਘੀ ਉਮਰ ਤੇ ਬੁੱਢ ਵਰੇਸ ਆਈ।
ਵੀਜ਼ਾ ਲਗ ਰਿਹਾ ਸੀ ਕੇਸਾਂ ਕਾਲਿਆਂ ਦਾ
ਹੁਣ ਇਹ ਗੋਰਿਆਂ ਚਿਟਿਆਂ ਦੇਸ ਆਈ।
ਲਗਣ ਲੱਗੀ ਰਹੀ ਮਾਇਆ ਨੂੰ ਮਾਨਣੇ ਦੀ
ਹੱਥ ਓਸ ਆਈ ਕਦੇ ਏਸ ਆਈ।
ਮਾਇਆ ਮੋਹਣੀ ਮੈਨੂੰ ਹੈ ਮੋਹੀ ਰੱਖਿਆ
ਭਾਵੇਂ ਕਈਆਂ ਦੀ ਇਹ ਪੱਟੀ ਮੇਸ ਆਈ।
ਮਾਇਆ ਲਈ ਮੈਂ ਵੇਲੇ ਨੇ ਕਈ ਪਾਪੜ
ਸੋਚਿਆ ਸਹੀ ਸਭ ਪ੍ਰੇਮ ਲੜਾਈ ਅੰਦਰ।
ਬਸ ਕੁਝ ਹੱਥਾਂ ਸਫਾਈ ਵਿਖਾਉਣੀ ਏ
ਪੰਜੇ ਘਿਉ ਅੰਦਰ ਸਿਰ ਕੜ੍ਹਾਈ ਅੰਦਰ।
ਕੁਝ ਨਹੀਂ ਕੀਤਾ ਬੱਸ ਪੀਸੀਆਂ ਮੈਂ ਇੱਟਾਂ
ਮਿਰਚਾਂ ਕੌੜੀਆਂ ਲਾਲ ਦਾ ਨਾਂ ਲੈ ਕੇ।
ਸੰਘਣਾ ਛੱਪੜਾਂ ਦਾ ਪਾਣੀ ਦੁੱਧ ਪਾਇਆ
ਵੇਖੇ ਕੋਈ ਨਾ ਐਸੀ ਹੀ ਥਾਂ ਲੈ ਕੇ।
ਝੂਠ ਬੋਲਿਆ ਏ, ਘੱਟ ਤੋਲਿਆ ਏ
ਅੱਲਾ ਗੁਰੂ ਭਗਵਾਨ ਦਾ ਨਾ ਲੈ ਕੇ।
ਲੋਕ ਡੋਬ ਪਰਲੋਕ ਸਵਾਰਿਆ ਏ
ਦਾਨ ਵਿਚ ਜਜਮਾਨ ਤੋਂ ਗਾਂ ਲੈ ਕੇ।
ਮੇਰੀ ਦਿੱਤੀ ਦੁਆਈ ਬਚਾਇਆ ਨਹੀਂ
ਨਕਲੀ ਸੀ ਨ ਸਤ ਤੇ ਸੱਤਿਆ ਸੀ।
ਧਰਮ ਨਾਲ ਨਹੀਂ ਜ਼ਹਿਰ ਵੀ ਸ਼ੁੱਧ ਰਖਿਆ
ਨਹੀਂ ਤਾਂ ਹੋ ਜਾਣੀ ਆਤਮ ਹੱਤਿਆ ਸੀ।
ਮਾਇਆ ਮਿਲੀ ਤਾਂ ਵਿਹਲਾ ਬਹਿ ਸੋਚਿਆ ਮੈਂ
ਦੇਸ਼ ਪ੍ਰੇਮ ਲਈ ਕਿਸਮਤ ਅਜ਼ਮਾਈ ਜਾਏ।
ਹੋਰ ਦਲਾਂ ਦੀ ਦਲਦਲ ਵਿੱਚ ਨਹੀਂ ਗਲਦੀ
ਸਹਿਜੇ ਆਪਣੀ ਕੁੰਡੀ ਫਸਾਈ ਜਾਏ।
ਦੇ ਦਾਰੂ ਤੇ ਰਫਲਾਂ ਫੜਾ ਹੱਥੀਂ
ਐਧਰ ਲਾਈ ਜਾਏ ਓਧਰ ਬੁਝਾਈ ਜਾਏ।
ਘਰ ਜਾਣ ਸਾੜੇ, ਮਾਰੇ ਜਾਣ ਲੋਕੀਂ
ਦੇ ਦਿਲਾਸੇ ਜੈ ਕਾਰ ਕਰਾਈ ਜਾਏ।
ਸ਼ਹਾਦਤ ਮਾਫ਼ਕ ਗੁਆਂਢੀ ਦੇ ਬਾਲਕਾਂ ਲਈ
ਪੁੱਤਾਂ ਮੇਰਿਆਂ ਦੇ ਨਾ ਬਰ ਆਈ।
ਚੋਣ ਜਿੱਤੀ ਮੈਂ ਵਰਤ ਕੇ ਹਰ ਹਰਬਾ
ਤਾਂਹੀ ਕਾਰ ਝੰਡੀ ਵਾਲੀ ਘਰ ਆਈ।
ਮੈਂ ਕੀ ਲੈਣਾ ਏ ਅੱਖਰ ਪੜ੍ਹਾ ਕੇ ਤੇ
ਅਨਪੜ੍ਹ ਰਹਿਣਗੇ, ਰਹਿਣਗੇ ਦਾਸ ਮੇਰੇ।
ਜੇ ਬੇਕਾਰ ਰਹਿ ਭੁੱਖ ਦਾ ਦੁੱਖ ਵਧਜੂ
ਬੁਰਕੀ ਪਾਵਾਂਗੇ ਰਹਿਣਗੇ ਪਾਸ ਮੇਰੇ।
ਪਾਪੂਲੇਸ਼ਨ ਪ੍ਰਾਬਲਮ ਕੀ ਵਧੀ ਜਾਵਣ
ਵੋਟਰ ਰਹਿਣਗੇ ਸਦਾ ਇਹ ਖਾਸ ਮੇਰੇ।
ਲੜੇ ਧਰਮ ਬਰਾਦਰੀ ਜਾਤ ਹਰ ਥਾਂ
ਇਹੀ ਚਾਲ ਆਉਂਦੀ ਸਦਾ ਰਾਸ ਮੇਰੇ।
ਗਾਥਾ ਪ੍ਰੇਮ ਦੀ ਕੁੱਝ ਕੁੱਝ ਭੁਲਦੀ ਏ
ਕੁਝ 'ਅਨਜਾਣ' ਪਛਾਣ ਨ ਰੱਖ ਸਕਿਆ।
ਨਹੀਂ ਤਾਂ ਹੋਰ ਵੀ ਬੜਾ ਕੁਝ ਦੱਸ ਦੇਂਦਾ
ਏਨੀ ਗੱਲ ਹੀ ਰੱਖ ਨਿਰਪੱਖ ਸਕਿਆ।

*ਏ-110, ਜਨਤਾ ਕਾਲੋਨੀ*
*ਨਵੀਂ ਦਿੱਲੀ-110027*

# ਤੇਰੀ ਸੁੱਖ ਮੰਗਾਂ

—*ਇੰਦਰਜੀਤ ਹਸਨਪੁਰੀ*

ਮੈਂ ਵੀ ਤੇਰੀ ਸੁੱਖ ਮੰਗਾਂ, ਤੂੰ ਵੀ ਮੇਰੀ ਖ਼ੈਰ ਮੰਗ
ਦੇਖੀਂ ਕਿਵੇਂ ਲੱਗਦੇ ਨੇ ਜ਼ਿੰਦਗੀ ਚ ਰੰਗ

ਮੱਥੇ ਇਨਸਾਨ ਦੇ ਹੈ ਜੰਗ ਵੱਡਾ ਦਾਗ
ਰੱਖੀਏ ਬਚਾ ਕੇ ਸੈਆਂ ਸਿਰਾਂ ਦੇ ਸੁਹਾਗ
ਨੱਚੂ ਗੀ ਪੰਜੇਬ, ਗਿੱਧਾ ਪਾਊ ਵੰਗ, ਵੰਗ
ਮੈਂ ਵੀ ਤੇਰੀ ਸੁੱਖ ਮੰਗਾਂ ......................

ਪਿਆਰ ਵਾਲੇ ਪਾਣੀ ਵਿਚ ਬਹੁਤ ਤਾਕਤਾਂ
ਹਾਰਨ ਇਹਤੋਂ ਨੇ ਨੇਰ੍ਹੀਆਂ, ਤੂਫ਼ਾਨੀ ਆਫਤਾਂ
ਨਿੱਤ ਨਵੀਂ ਉੱਗੂ ਸਾਡੇ ਦਿਲਾਂ ਚ ਉਮੰਗ
ਮੈਂ ਵੀ ਤੇਰੀ ਸੁੱਖ ਮੰਗਾਂ ......................

ਨਫ਼ਰਤਾਂ ਨੂੰ ਨਫ਼ਰਤਾਂ ਕਦੇ ਨਾ ਜਿਤਣਾ
ਨਫ਼ਰਤਾਂ ਨੇ ਸਾਨੂੰ ਕਬਰਾਂ ਚ ਸਿਟਣਾ
ਪਿਆਰ ਨਾਲ ਜਿੱਤ ਲਈਏ ਨਫ਼ਰਤਾਂ ਦੀ ਜੰਗ
ਮੈਂ ਵੀ ਤੇਰੀ ਸੁੱਖ ਮੰਗਾਂ ......................

ਹੁੰਦੇ ਆਏ ਭਾਈਆਂ ਨਾਲੋਂ ਭਾਈ ਅੱਡ ਅੱਡ
ਹਸਨਪੁਰੀ ਲਈਏ ਕੰਧ ਨੀਵੀਂ ਜਹੀ ਕੱਢ
ਲੋੜ ਪਵੇ ਚੀਜ਼ ਲਈਏ ਆਪੋ ਵਿੱਚ ਮੰਗ
ਮੈਂ ਵੀ ਤੇਰੀ ਸੁੱਖ ਮੰਗਾਂ ...............

*ਕੋਠੀ-ਗੜ੍ਹਵਾ ਚਾਂਦੋ ਦਾ*
*ਬਰੋਕਾ ਚੌਕ, ਲੁਧਿਆਣਾ-142021*

# .ਗ਼ਜ਼ਲਾਂ

—ਸਰਵਨ ਰਾਹੀ

ਆਉ ਕਰੀਏ ਨਮਸਕਾਰ ਗੰਗੋਟੀ ਨੂੰ।
ਕਰਕੇ ਸਰ ਜੋ ਆਈ ਉੱਚੀ ਚੋਟੀ ਨੂੰ।

ਖੋਰ ਕਿਨਾਰੇ ਆਈ ਛਾਲਾਂ ਮਾਰਦੀ,
ਨੱਥ ਕਿਸੇ ਨਾ ਪਾਈ ਧਾਰਾ ਮੋਟੀ ਨੂੰ।

ਉੱਚੇ ਪਰਬਤ ਨੀਝਾਂ ਲਾ ਲਾ ਵੇਖ ਰਹੇ,
ਸਿਰ ਤੋਂ ਲੰਘਦੀ ਜਾ ਰਹੀ ਬਦਲੋਟੀ ਨੂੰ।

ਜੰਗਲ ਦੇ ਵਿਚ ਸ਼ੋਰ-ਸ਼ਰਾਬਾ ਮੱਚਿਆ ਹੈ,
ਚੁੰਗੀਆਂ ਭਰਦੀ ਵੇਖ ਵੇਖ ਹਰਨੋਟੀ ਨੂੰ।

ਬਾਜ਼ਾਂ ਕੋਲੋਂ ਕੌਣ ਬਚਾਊ ਚਿੜੀਆਂ ਦੀ,
ਤਿੱਖੀਆਂ ਚੁੰਝਾਂ ਨਾਲ ਮਧੋਲੀ ਬੋਟੀ ਨੂੰ।

ਦਾਬਾਂ ਵਾਂਗੂੰ ਆਓ ਮੁੜ ਕੇ ਲਾ ਦਈਏ,
ਟੋਟੇ ਟੋਟੇ ਹੋਈ ਸ਼ਾਖ਼ ਬਰੋਟੀ ਨੂੰ।

ਤੈਨੂੰ ਖ਼ੂਨ ਵਹਾਕੇ 'ਰਾਹੀ' ਕੀ ਮਿਲਿਆ,
ਚਾਹੁੰਦ ਨਾ ਲੱਗੇ ਕਿਸਮਤ ਖੋਟੀ ਨੂੰ।

ਰੁੱਤਾਂ ਨੇ ਮੁੜ ਮੁੜ ਆਉਣਾ ਏਂ ਪਰ ਤੂੰ ਨਹੀਂ ਆਉਣਾ ਏਂ ਸਜਣਾ।
ਇਸ ਦਿਲ ਚੰਦਰੇ ਨੇ ਰੋਣਾ ਏਂ ਪਰ ਤੂੰ ਨਹੀਂ ਆਉਣਾ ਏਂ ਸਜਣਾ।
ਦਰਦਾਂ ਦੀ ਬਾਰਿਸ਼ ਵਰ੍ਹ ਵਰ੍ਹ ਕੇ ਦਿਲ ਤੇ ਝੱੜੀਆਂ ਲਗਣਾ ਏਂ,
ਮੈਨੂੰ ਯਾਦਾਂ ਨੇ ਤੜਫਾਉਣਾ ਏਂ ਪਰ ਤੂੰ ਨਹੀਂ ਆਉਣਾ ਏਂ ਸਜਣਾ।
ਮੇਰੇ ਸੀਨੇ ਅੰਦਰ ਧੜਕ ਰਹੀ ਬਹਿਵਲ ਦਿਲ ਦੀ ਧੜਕਣ ਹੈ,
ਭਟਕਣ ਨੇ ਮਾਰ ਮਕਾਉਣਾ ਏਂ ਪਰ ਤੂੰ ਨਹੀਂ ਆਉਣਾ ਏਂ ਸਜਣਾ।
ਗਲਵਕੜੀ ਪਾਕੇ ਫੁੱਲਾਂ ਨੇ ਜਦ ਸ਼ਬਨਮ ਦਾ ਮੁੱਖ ਚੁੰਮਣਾ ਏਂ,
ਗੁਲਸ਼ਨ ਨੇ ਮਹਿਕ ਖਿੰਡਾਉਣਾ ਏਂ ਪਰ ਤੂੰ ਨਹੀਂ ਆਉਣਾ ਏਂ ਸਜਣਾ।
ਵਿਰਸੇ ਵਿਚ ਮਿਲਿਆ ਗ਼ਮ ਮੈਨੂੰ ਉਮਰਾਂ ਤੋਂ ਸਾਂਭੀ ਬੈਠਾ ਹਾਂ,
ਮੈਨੂੰ ਚਾਹਤ ਨੇ ਦਫਨਾਉਣਾ ਏਂ ਪਰ ਤੂੰ ਨਹੀਂ ਆਉਣਾ ਏਂ ਸਜਣਾ।
ਪੱਤਣਾਂ ਤੋਂ ਲੰਘ ਗਏ ਪਾਣੀ ਨੂੰ ਹੁਣ ਕਿਸਨੇ ਮੋੜ ਲਿਆਉਣਾ ਹੈ,
ਲਹਿਰਾਂ ਨੇ ਸ਼ੋਰ ਮਚਾਉਣਾ ਏਂ ਪਰ ਤੂੰ ਨਹੀਂ ਆਉਣਾ ਏਂ ਸਜਣਾ।
ਤੂੰ ਰੁੱਸਕੇ ਚਲਿਆਂ ਸੋਚ ਜ਼ਰਾ ਕੀ 'ਰਾਹੀ' ਦਿਲ ਤੇ ਬੀਤੂਗੀ,
ਬਿਰਹੋਂ ਨੇ ਬਹੁਤ ਸਤਾਉਣਾ ਏਂ ਪਰ ਤੂੰ ਨਹੀਂ ਆਉਣਾ ਏਂ ਸਜਣਾ।

*ਪਿੰਡ ਤੇ ਡਾਕਖਾਨਾ ਰੁੜਕਾਕਲਾਂ*
*ਜ਼ਿਲ੍ਹਾ ਜਲੰਧਰ*

# ਭਰੀਆਂ ਪੰਡਾਂ

—ਤਾਰਾ ਸਿੰਘ

ਬੱਦਲਾ, ਵੇ ਬੱਦਲਾ
ਦੋ ਪਲ ਤੂੰ ਵਰ੍ਹ ਜਾਣਾ
ਨਿੱਕੀ ਜਹੀ ਉਮਰਾ, ਝੇੜਾ ਨਾ ਝਾਂਜਾ
ਕਿਣਮਿਣ ਕਰ ਤੁਰ ਜਾਣਾ।

ਪੌਣੇ, ਨੀ ਪੌਣੇ,
ਸੁਨੇਹੁੜੇ ਵੰਡ ਤੁਰ ਜਾਣਾ
ਦੋ ਪਲ ਰੁਮਕੀ,
ਫੇਰ ਦੇਸ਼ ਨੂੰ ਪੌਣ-ਹੀਣ ਕਰ ਜਾਣਾ।

ਫੁੱਲਾ ਵੇ ਫੁੱਲਾ
ਤੂੰ ਤਾਂ ਦੋ ਪਲ ਮਹਿਕ ਖਿੰਡਾ ਕੇ
ਹੱਸਣਾ ਤੇ ਤੁਰ ਜਾਣਾ,
ਰੂਪ ਰੰਗ, ਰਸ, ਧੁੱਪ ਤੋਂ ਲੈ ਕੇ,
ਧੁੱਪਾਂ ਵਿਚ ਖਰ ਜਾਣਾ।

ਨਿੱਕੀਆਂ ਉਮਰਾਂ ਦਾ ਜੀਉਣ ਸੁਖਾਲਾ
ਹੁਣ ਮਹਿਕੇ, ਹੁਣ ਮੋਏ।
ਨਾ ਕੋਈ ਸੱਲ, ਸਾਂਗ ਕਲੇਜੇ,
ਨਾ ਤੜਫੇ, ਨਾ ਰੋਏ।

ਵਡੀਆਂ ਉਮਰਾਂ ਦੇ ਦੁੱਖ ਵਡੇਰੇ
ਸੂਰਜ ਵਾਂਗ ਜਲਦੇ।
ਆਵਾਗੌਣ ਦੇ ਚਕਰਵੀਊ ਵਿਚ
ਧਰਤੀ ਵਾਂਗ ਚਲਦੇ।

ਵੱਡੀਆਂ ਉਮਰਾਂ ਭਾਰੀਆਂ ਪੰਡਾਂ,
ਕੋਈ ਚੁਕਾਏ, ਤਾਂ ਚੁੱਕੀਏ,
ਨਿੱਕੀ ਉਮਰ ਪੌਣ ਦਾ ਝੌਂਕਾ,
ਝੇੜਿਉਂ ਪਹਿਲਾਂ ਮੁੱਕੀਏ।

*(ਕਹਿਕਸ਼ਾਂ ਵਿਚੋਂ)*

# ਮਾਂ-ਬੋਲੀ ਦੀ ਅਜ਼ਮਤ

—ਸ਼ਿਵ ਨਾਥ

ਕੋਈ ਬੋਲੀ ਨਹੀਂ ਮਰਦੀ
ਤੇ ਨਾ ਮਰਦੇ ਨੇ ਉਸਦੇ
ਕਾਵਿ-ਗੁਣ ਹੀ, ਆਮ ਲੋਕਾਂ 'ਚੋਂ।

ਉਹ ਲੋਕੀ ਜਦ ਕਦੇ ਵੀ ਸਹਿ-ਸੁਭਾਅ
ਕੁਝ ਕਹਿਣ ਲਗਦੇ ਨੇ
ਤਾਂ ਫੁੱਟ ਪੈਂਦੀ ਏ, ਉਹਨਾਂ ਦੇ
ਮਨਾਂ ਵਿੱਚੋਂ ਕੋਈ ਕਵਿਤਾ।

ਕੋਈ ਕਵਿਤਾ ਕਿਸੇ ਵੀ
ਕਾਰਖ਼ਾਨੇ 'ਚੋਂ ਨਹੀਂ ਬਣਦੀ
ਤੇ ਨਾ ਉਸਨੂੰ ਕਦੇ ਕੋਈ
ਦਸੌਰੋਂ ਲੈ ਕੇ ਆਉਂਦਾ ਹੈ
ਤੇ ਨਾ ਉਸਨੂੰ ਕੋਈ ਬੱਚਿਆਂ ਜਿਹਾ
ਰਿੜ੍ਹਨਾ ਸਿਖਾਉਂਦਾ ਹੈ।

ਬੜੇ ਵਿਦਵਾਨ, ਘੜਦੇ ਫਿਰ ਰਹੇ ਨੇ
ਨੇਮ ਕਵਿਤਾ ਦੇ
ਤੇ ਆਪਣੇ ਇਲਮ ਦੇ ਸਿਰ ਤੇ
ਕਈ ਨਕਸ਼ੇ ਬਣਾਂਦੇ ਨੇ
ਪਰ ਉਹ ਇਹ ਭੁੱਲ ਜਾਂਦੇ ਨੇ
ਕਿ ਕਵਿਤਾ ਕੈਦੀਆਂ ਵਾਂਗੂੰ
ਕਿਤੇ ਡੱਕੀ ਨਹੀਂ ਰਹਿੰਦੀ
ਨਾ ਹੜ੍ਹ ਦੇ ਪਾਣੀਆਂ ਵਾਂਗੂੰ
ਸਦਾ ਹੇਠਾਂ ਨੂੰ ਵਹਿੰਦੀ ਹੈ
ਤੇ ਨਾ ਇਹ ਯਰਕਦੀ, ਡਰਦੀ,
ਕਿਸੇ ਦਾ ਖ਼ੌਫ਼ ਖਾਂਦੀ ਹੈ—
ਸਗੋਂ; ਇਹ ਮੁਸਕਾਂਦੀ ਹੈ
ਕਿਸੇ ਜਾਬਰ ਦੀ ਹੈਂਕੜ ਤੇ
ਤੇ ਸਦੀਆਂ ਤੋਂ ਲਿਤਾੜੇ ਆਦਮੀ
ਫੜ ਕੇ ਉਠਾਂਦੀ ਹੈ।
ਕਦੇ ਆਉਂਦੀ ਏ ਇਹ
ਸਾਡੇ ਲਈ ਠੰਢੀ ਹਵਾ ਬਣ ਕੇ
ਕਦੇ ਠਰਦੇ ਹੋਏ ਜਜ਼ਬੇ ਨੂੰ
ਉਹ ਗਰਮੀ ਦਿਵਾਂਦੀ ਹੈ
ਕਿ ਮੁੜ ਕੇ 'ਜਾਮ' ਨਾ ਹੋਵੇ।

ਉਹ ਕਵਿਤਾ ਹੀ ਨਹੀਂ
ਜੋ ਵਿਚਰਦੀ ਹੈ ਮੀਟ ਕੇ ਅੱਖਾਂ
ਤੇ ਵੇਖਣ ਵਾਲਿਆਂ ਨੂੰ
ਨਿੱਤ ਨਵੀਂ ਉਲਝਣ 'ਚ ਪਾਂਦੀ ਹੈ।

ਕਦੇ ਕਹਿੰਦੀ ਹੈ, ਥਾਕੇ ਮਨ 'ਚ
ਛੱਡ ਕੇ ਬਾਹਰਲੀ ਦੁਨੀਆਂ
ਕਦੇ ਨਿਰਪੱਖ ਹੋ ਕੇ ਰਹਿਣ ਦੇ
ਰਸਤੇ ਵਿਖਾਂਦੀ ਹੈ
ਤੇ ਐਵੇਂ ਪਾਠਕਾਂ ਉੱਤੇ
ਅਜਿਹੇ ਦੋਸ਼ ਲਾਂਦੀ ਹੈ
ਕਿ ਉਹਨਾਂ ਨੂੰ ਸਮੇਂ ਦੇ ਨਾਲ
ਚੱਲਣਾ ਹੀ ਨਹੀਂ ਆਉਂਦਾ।

ਕੋਈ ਬੋਲੀ ਨਹੀਂ ਮਰਦੀ
ਨਾ ਮਰਦੀ ਏ ਕਦੇ ਕਵਿਤਾ
ਸਾਧਾਰਨ-ਆਮ ਲੋਕਾਂ 'ਚੋਂ
ਮਰਨ ਲਗਦੇ ਖ਼ੁਦ ਉਹ ਲੋਕ
ਜੋ ਕਵਿਤਾ ਜਾਂ, ਮਾਂ ਬੋਲੀ ਦੀ
ਅਜ਼ਮਤ ਭੁੱਲ ਜਾਂਦੇ ਨੇ।

*1275, C– LIG*
*ਫੇਜ਼ — 10, ਮੁਹਾਲੀ — 16002*

# ਰੁੱਖ

ਕੁੱਝ ਰੁੱਖ ਮੈਨੂੰ, ਪੁੱਤ ਲਗਦੇ ਨੇ
ਕੁਝ ਰੁੱਖ ਲਗਦੇ ਮਾਵਾਂ
ਕੁਝ ਰੁੱਖ ਨੂੰਹਾਂ ਧੀਆਂ ਲਗਦੇ
ਕੁਝ ਰੁੱਖ ਵਾਂਗ ਭਰਾਵਾਂ
ਕੁਝ ਰੁੱਖ ਮੇਰੇ ਬਾਬੇ ਵਾਕਣ
ਪੱਤਰ ਟਾਵਾਂ ਟਾਵਾਂ,
ਕੁਝ ਰੁੱਖ ਮੇਰੀ ਦਾਦੀ ਵਰਗੇ
ਚੂਰੀ ਪਾਵਣ ਕਾਵਾਂ

ਰੁੱਖ ਤਾਂ ਮੇਰਾ ਮਾਂ ਵਰਗੇ
ਜਿਉਣ ਰੁੱਖਾਂ ਦੀਆਂ ਛਾਵਾਂ।

—ਸ਼ਿਵ ਕੁਮਾਰ ਬਟਾਲਵੀ

# ਜ਼ਿੰਦਗੀ

—*ਨੀਲਮ ਸੰਜੀਵ*

ਸ਼ਹਿਰ ਦੀ ਖੂਬਸੂਰਤੀ ਵਧਾਉਂਦੀਆਂ ਚਾਰ ਚੰਨ ਲਾਉਂਦੀਆਂ
ਜਦੋਂ ਆਲੀਸ਼ਾਨ ਕੋਠੀਆਂ ਦਿਖਣੀਆਂ ਬੰਦ ਹੋ ਜਾਂਦੀਆਂ ਨੇ,
ਉੱਥੋਂ ਹੀ ਗੰਦੀਆਂ ਗਲੀਆਂ ਸ਼ੁਰੂ ਹੋ ਜਾਂਦੀਆਂ ਨੇ,
ਇਨ੍ਹਾਂ ਗਲੀਆਂ ਵਿਚੋਂ ਬਣੇ ਮਕਾਨਾਂ ਦੀ ਉਚਾਈ
ਸਿਰਫ ਇਕ ਆਦਮੀ ਦੇ ਖਲੋਣ ਜੋਗੀ ਹੁੰਦੀ ਹੈ।
ਇਥੋਂ ਹੀ ਇਕ ਅਲੱਗ ਜ਼ਿੰਦਗੀ ਸ਼ੁਰੂ ਹੁੰਦੀ ਹੈ।
ਟੇਢੇ ਮੇਢੇ ਜੰਗ ਖਾਧੇ ਪਾਈਪ ਜਾਂ ਬਾਸਾਂ ਤੇ ਪਾਲੀਥੀਨ ਦੀ ਚੱਦਰ ਪਾ ਕੇ
ਇਕ ਛੱਤ ਬਣਾਈ ਜਾਂਦੀ ਹੈ, ਹਵਾ ਨਾਲ ਉੱਡਣ ਦੇ ਡਰ ਤੋਂ
ਫਟੇ ਟਾਇਰਾਂ ਦੀ ਕਤਾਰ ਸਜਾਈ ਜਾਂਦੀ ਹੈ।
ਦਰਵਾਜੇ ਦੀ ਥਾਂ ਤੇ ਇਕ ਟਾਟ ਦਾ ਟੁਕੜਾ ਟੰਗਿਆ ਜਾਂਦਾ ਹੈ।
ਇਹੋ ਹੀ ਇਕ ਘਰ ਕਹਾਉਂਦਾ ਹੈ।
ਪਰ ਅਸੀਂ ਇਸ ਨੂੰ ਝੁੱਗੀ ਦਾ ਦਿੰਦੇ ਹਾਂ ਨਾਮ
ਝੁੱਗੀ ਵਾਲਿਆਂ ਲਈ ਕਾਟੇਜ ਜਾਂ ਮਕਾਨ।
ਇਸੇ ਥਾਂ ਤੇ ਮਾਂ ਬਾਪ ਨਾਲ ਲੜਕੀ ਸੌਂਦੀ ਹੈ।
ਇਸੇ ਵਿੱਚ ਜਨਮ ਤੋਂ ਮੌਤ ਤੱਕ ਸਾਰੇ ਕੰਮ ਮੁਕਾਂਦੇ ਨੇ।
ਪਰ ਝੁੱਗੀ ਵਾਲੇ ਬੜੇ ਕੰਮ ਆਂਦੇ ਨੇ।
ਸਰਕਾਰ ਬਣਾਉਣ ਦਾ ਸ੍ਰੋਤ
ਨੇਤਾਵਾਂ ਲਈ ਵੋਟ
ਦੂਜੇ ਦਾ ਕਸੂਰ ਮੜਨ ਨੂੰ।
ਦੋਸ਼ੀ ਦੀ ਥਾਂ ਫੜਨ ਨੂੰ।
ਠੇਕੇਦਾਰਾਂ ਲਈ ਕਾਮ ਮੰਡੀਆਂ
ਸਹਿੰਦੇ ਸਭ ਪਬੰਦੀਆਂ
ਜਾਨੀ ਸਾਰੇ ਸਮਾਜ ਦੀ ਦੁਤਕਾਰ ਸਹਾਰਦੇ,
ਇਕ ਘਰ ਦਾ ਸੁਫਨਾ ਸਜਾਈ ਇਹ ਸਾਰੀ ਜ਼ਿੰਦਗੀ
ਇੰਜ ਹੀ ਗੁਜਾਰਦੇ।

# ਲਾਲ ਨਿਸ਼ਾਨ ਵਾਲਾ ਪਿੰਡ- ਹਿੰਦੂ ਚੱਕ

—ਸਾਧੂ ਸਿੰਘ ਕਿਸਾਨ

## ਪਿੰਡ ਦਾ ਮੁੱਢ

ਟੌਹ ਟੌਹ ਕਰਦੇ ਤਾਜ਼ਾ ਖਿੜੇ ਗੁਲਾਬ ਦੇ ਰੰਗ ਰੂਪ ਵਾਲੇ ਮਹਾਂ ਮਾਨਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਕੁਦਰਤ ਵੱਲੋਂ ਮਿਲੀਆਂ ਅਗੰਮੀ ਦਾਤਾਂ ਕਾਰਨ, ਇਸ ਤੋਂ ਪਹਿਲਾਂ ਵੀ ਭਾਵੇਂ ਕਈ ਵੈਚਾਰਕ ਤੇ ਸਰੀਰਕ ਕ੍ਰਿਸ਼ਮੇ ਕਰ ਵਿਖਾਏ ਸਨ, ਪਰ ਸੰਸਾਰ ਪੱਧਰ ਦੇ ਸਿਆਣਿਆਂ ਨਾਲ ਸਿਧਾਂਤਕ ਘੋਲ ਅਤੇ ਭਾਲ ਤੋਂ ਬਾਹਰ ਤੱਕ ਦੇ ਧਾਰਮਿਕ—ਰਾਜਨੀਤਕ ਮਸ਼ਹੂਰ ਕੇਂਦਰਾਂ ਤੱਕ ਪੁੱਜਣ ਲਈ ਸਰੀਰ ਅਤੇ ਦਿਲ ਦਿਮਾਗ ਨੂੰ ਹੋਰ ਤਕੜਾ ਕਰਨ ਵਾਸਤੇ ਕਰੜਾ ਤਪ ਸਾਧਨ ਲਈ ਜਿਹੜਾ ਸਥਾਨ ਪਸੰਦ ਕੀਤਾ, ਉਹ ਅਜੋਕੇ ਪਾਕਿਸਤਾਨ ਦੇ ਜ਼ਿਲ੍ਹਾ ਗੁੱਜਰਾਂਵਾਲਾ ਤੋਂ ਛੇ ਕੋਹ ਚੜ੍ਹਦੇ ਦੱਖਣ ਦੀ ਨੁੱਕਰੇ ਜਾਂਦੀ ਕੱਚੀ ਸੜਕ ਤੇ ਪੈਂਦੇ ਓਦੋਂ ਦੇ ਸੈਦਪੁਰ ਅੱਜ ਦੇ ਏਮਨਾਬਾਦ ਨੂੰ ਚੁਣ ਕੇ ਵਡਿਆਇਆ। ਸੱਚ ਆਚਾਰ ਦੇ ਧਾਰਨੀ, ਪਰਮ ਕਿਰਤੀ ਭਾਈ ਲਾਲੋ ਦੇ ਸੰਗ ਸਾਥ ਵਿਚ ਕੀਤੀ, ਭਾਈ ਗੁਰਦਾਸ ਦੇ ਸ਼ਬਦਾਂ ਵਿਚ, ਰੋੜਾਂ ਤੇ ਬਹਿ ਕੇ ਭਾਰੀ ਤਪੱਸਿਆ ਤੋਂ ਜਿਸ ਦਾ ਨਾਮ 'ਰੋੜੀ ਸਾਹਿਬ' ਪ੍ਰਚੱਲਤ ਹੋਇਆ।

ਇਸੇ ਕੱਚੀ ਸੜਕ ਤੇ ਗੁਜਰਾਂਵਾਲੇ ਤੇ ਰੋੜੀ ਸਾਹਿਬ ਦੇ ਕਰੀਬ ਵਿਚਾਲੇ ਜਿਹੇ ਪੈਂਦੇ ਵੱਡੇ ਪਿੰਡ ਚੌਧਰੀ 'ਸਾਹੋ', ਦੇ ਵਸਾਏ 'ਸਹਿਸਰਾ ਗੁਰਾਇਆਂ', ਤੋਂ ਕੋਹ ਕੁ ਪਹਾੜ ਪਾਸੇ ਜਾ ਕੇ ਚੌਧਰੀ ਚੂਹੜ ਚੰਦ ਨੇ, ਬੜੀ ਜੁਗਤ ਨਾਲ ਇਕ ਪਿੰਡ ਵਸਾਇਆ, ਜਿਸ ਦਾ ਨਾਂਅ ਚੂੜ੍ਹ ਚੱਕ ਰੱਖਿਆ।

ਇਹ ਪਿੰਡ ਵਿਚਕਾਰੋਂ ਉੱਚਾ, ਪਾਸਿਆਂ ਤੋਂ ਨੀਵਾਂ, ਚਾਰਾਂ ਗਲੀਆਂ 'ਚੋਂ ਕੋਈ ਆਰ-ਪਾਰ ਨਹੀਂ ਸੀ ਨਿਕਲਦੀ। ਹਰ ਗਲੀ ਦੇ ਅੰਦਰ ਇਕ ਖੂਹੀ ਲੱਗੀ ਹੋਈ ਸੀ, ਧਾੜੇ ਧਾੜਿਆਂ ਦਾ ਸਮਾਂ ਸੀ, ਜ਼ਮੀਨ ਆਬਾਦ ਥੋੜ੍ਹੀ ਸੀ, ਪਿੰਡ ਦੁਆਲੇ ਬਹੁਤਾ ਜੰਗਲ ਸੀ, ਇਸ ਪਿੰਡ ਦੇ ਵਸਨੀਕ ਸਮੇਂ ਅਨੁਸਾਰ ਤਨੋ ਮਨੋ ਕਾਫ਼ੀ ਤਕੜੇ ਸਨ, ਇਕ ਵਾਰ ਮੁਗ਼ਲ ਹਕੂਮਤ ਦੇ ਕਾਰਿੰਦਿਆਂ ਸੰਗ ਲਗਾਨ ਦੇ ਮਸਲੇ ਤੋਂ ਝਗੜਾ ਵਧ ਗਿਆ, ਤਾਂ ਪਿੰਡ ਵਾਲਿਆਂ ਚਾਰ ਪੇਦਲ ਕਾਰਿੰਦੇ ਮਾਰ ਦਿੱਤੇ, ਪਰ ਦੋ ਘੋੜ ਸਵਾਰ ਬਚ ਕੇ ਨੱਸ ਗਿਆਂ ਨੇ ਲਾਹੌਰ ਜਾ ਦੁੱਖ ਪਿੱਟਿਆ, ਉਥੋਂ ਨਵਾਬ ਨੇ ਦੋ ਛੋਟੀਆਂ ਤੋਪਾਂ ਸਮੇਤ ਇਕ ਫੌਜਦਾਰ ਨੂੰ ਫੌਜ ਟੁਕੜੀ ਦੇ ਕੇ ਆਖਿਆ—'ਉਹ ਪਿੰਡ ਉਡਾ ਦਿਓ।

ਅਗੋਂ ਪਿੰਡ ਵਾਲਿਆਂ ਨੇ ਆਪਣੀ ਕਰਤੂਤ ਦੇ ਡਰੋਂ, ਆਦਮੀ ਭੇਜ ਕੇ ਫੌਜ ਨੂੰ ਕੁਰਾਹੇ ਪਾ ਦਿੱਤਾ। ਅਖੀਰ ਲੱਭਦੀ ਲਭਾਂਦੀ ਫੌਜ ਪਿੰਡ ਨੇੜੇ ਪਹੁੰਚ ਹੀ ਗਈ ਤਾਂ ਚੌਧਰੀ ਚੂੜ੍ਹ ਚੰਦ ਨੇ ਬੜੀ ਹੁਸ਼ਿਆਰੀ ਵਾਲਾ ਇਕ ਹੋਰ ਚੰਦ ਚੜ੍ਹਾ ਦਿੱਤਾ, ਬੱਚੇ ਤੋਂ ਬੁੱਢੇ ਤੱਕ ਨੂੰ ਸਿਖਾ ਦਿੱਤਾ ਕਿ ਇਹ ਪਿੰਡ ਤਾਂ 'ਹਿੰਦੂ ਚੱਕ' ਹੈ ਚੂੜ੍ਹ ਚੱਕ ਤਾਂ ਇਥੇ ਕੋਈ ਹੈ ਨਹੀਂ। ਪ੍ਰੇਸ਼ਾਨ ਹੋਇਆ ਫੌਜਦਾਰ, ਭਗੌੜੇ ਘੋੜ ਸਵਾਰਾਂ ਨੂੰ ਚਾਬਕੀ ਮਾਰਦਾ ਵਾਪਸ ਮੁੜ ਗਿਆ ਕਿ ਤੁਸੀਂ ਤਾਂ ਪਿੰਡ ਹੀ ਨਹੀਂ ਲੱਭ ਸਕੇ। ਅਤੇ ਪਿੰਡ ਦਾ ਨਾਂ, ਚੂੜ੍ਹ ਚੰਦ ਦੇ ਪੁੱਤਰ ਹਿੰਦੂ ਮੱਲ ਦੇ ਨਾਂ ਤੇ ਹਿੰਦੂ ਚੱਕ, ਪਰਪੱਕ ਹੋ ਗਿਆ।

## ਪਰਿਵਾਰਕ ਪਿਛੋਕੜ

ਹਿੰਦੂ ਮੱਲ ਦੇ ਤਿੰਨ ਪੁੱਤਰ ਹੋ ਗਏ— ਜੋਧ, ਸੁਲਤਾਨ ਅਤੇ ਛਬੀਲਾ। ਪਿੰਡ ਦੀਆਂ ਤਿੰਨ ਪੱਤੀਆਂ ਬਣ ਗਈਆਂ, ਜੋਧ, ਸੁਲਤਾਨ, ਦੋਵੇਂ ਭਰਾ ਵਡ ਪਰਿਵਾਰੇ ਬਣ ਗਏ, ਪਰ 'ਛਬੀਲੇ, ਦੇ ਘਰ ਇਕੋ ਪੁੱਤਰ ਹੋਇਆ, ਮਾਪਿਆਂ ਨਾਂ ਧਰ ਲਿਆ 'ਆਕੀ। ਇਸ ਨੇ ਆਪਣੇ ਇਕਲੌਤੇ ਪੁੱਤਰ ਦਾ ਨਾਂ ਰੱਖਿਆ 'ਦਾਤਾ। ਬਸ ਜੀ. ਚੱਲੀ ਪੀੜ੍ਹੀ। ਕਲਿਆਂ 'ਦਾਤੇ, ਦੇ ਪੁੱਤ ਪੋਤੇ ਸਗੋਂ ਪੜੋਤੇ ਵੀ ਇਕੋ ਅਲਿਫ ਹੀ ਚਲਦੇ ਰਹੇ। ਮੁਗਲੀਆ ਹਕੂਮਤ ਦਾ ਦੌਰ ਖ਼ਤਮ ਹੋ ਗਿਆ, ਪੰਜਾਬ ਵਿਚ ਸਿੰਘਾਂ ਦੇ ਬੋਲ ਬਾਲੇ ਹੋ ਗਏ ਤਾਂ ਆਮ ਲੋਕਾਂ ਵਾਂਗ ਦਾਤੇ ਨੇ ਵੀ ਆਪਣੇ ਇਕਲੌਤੇ ਪੁੱਤਰ ਦੇ ਸਿਰ ਕੇਸ ਰੱਖ ਕੇ, ਨਾਮ ਚੰਗਾ ਖੜਕਵਾਂ ਰੱਖਿਆ 'ਗੱਜਾ ਸਿੰਘ, ਉਂਜ ਇਹ ਆਪ ਤਾਂ ਢਿੱਲਾ ਮੱਠਾ ਸਿੰਘ ਹੀ ਸੀ, ਪਰ ਇਸ ਦਾ ਸਵਾ ਲੱਖੀ ਪੁੱਤਰ 'ਮੋਹਰ ਸਿੰਘ' ਆਪਣੇ ਨਾਂ ਦੀ ਲਾਜ ਪਾਲਦਾ ਹੋਇਆ ਗੁਰ ਸਿੱਖੀ ਦੀਆਂ ਸਾਰੀਆਂ ਮੋਹਰਾਂ ਦਾ ਧਾਰਨੀ ਹੋਇਆ।

ਕਰਨਾ ਕਰਤਾਰ ਦਾ , ਜੋਧ ਅਤੇ ਸੁਲਤਾਨ ਦੇ ਪਰਿਵਾਰ ਜਿਥੇ ਮਨੁੱਖੀ ਦੌਲਤ ਵੱਲੋਂ ਮਾਲਾਮਾਲ ਸਨ, ਉਥੇ ਛਬੀਲੇ ਦੀ ਸੰਤਾਨ ਲਗਾਤਾਰ ਇਕਲਾਪਾ ਹੰਢਾ ਰਹੀ ਸੀ, ਪਰ ਸੰਜਮੀ ਤੇ ਮਿਹਨਤੀ ਹੋਣ ਕਰਕੇ ਮਾਇਆ ਦੀ ਕੋਈ ਤੋਟ ਨਹੀਂ ਸੀ, ਜਿਸ ਕਾਰਨ ਪਿੰਡ ਦੀ ਚੌਧਰਾਹਟ ਛਬੀਲਾ ਕਿਆਂ ਦੇ ਹੱਥ ਵਿਚ ਹੀ ਸੀ। ਅਗੋਂ ਮੋਹਰ ਸਿੰਘ ਨੂੰ ਵੀ ਇਕੋ ਸਪੂਤ ਰਤਨ ਦੀ ਪ੍ਰਾਪਤੀ ਹੋਈ, ਜਿਦੇ ਖੁੱਲ੍ਹੇ-ਡੁੱਲ੍ਹੇ ਅੰਗ ਗੋਰਾ ਨਛੋਹ ਰੰਗ, ਤਿੱਖੇ ਨੈਣ ਨਕਸ਼ ਵੇਖ ਕੇ, ਸੁੰਦਰਤਾ ਦੀ ਖੁਸ਼ਬੋਈ ਬਖੇਰਦਾ

ਨਾਮ ਰੱਖਿਆ ਗਿਆ 'ਅਤਰ ਸਿੰਘ'।

ਇਹੋ ਸਰਦਾਰ ਅਤਰ ਸਿੰਘ ਸੀ, ਜਿਸ ਨੇ ਸਾਡੇ ਖਾਨਦਾਨ ਦਾ ਅਚੱਲ ਜਾਇਦਾਦ, ਚੌਧਰ, ਅਣਖ ਅਤੇ ਸੋਹਜ ਵਰਗੇ ਰਤਨਾਂ ਸੰਗ ਭੰਡਾਰ ਭਰਿਆ। ਤਿੰਨ ਪਿੰਡਾਂ 'ਸਹਿੰਸਰਾ', 'ਹਿੰਦੂ ਚੱਕ', 'ਕਿਲ੍ਹਾ ਮੱਲ੍ਹਾ ਸਿੰਘ', ਵਿਚ ਸੱਤ ਮੁਰੱਬੇ ਜ਼ਮੀਨ ਖਰੀਦ ਕੇ ਫਿਰ ਆਬਾਦ ਕਰਕੇ ਸੁਯੋਗ ਕੰਟ੍ਰੋਲ ਕੀਤਾ।

ਅੰਗ੍ਰੇਜ਼ਾਂ ਨੇ ਪੰਜਾਬ ਹੜੱਪੂ ਦੇ ਸ਼ੁਰੂਆਤੀ ਸਮੇਂ ਵਿਚ ਸਿੰਘ ਰਾਜ ਵੇਲੇ ਦੇ ਪਿੰਡਾਂ ਵਿਚ ਲੱਗੇ ਪੇਂਡੂ ਮੁਨਸਫ਼ਾਂ ਦੇ ਅਧਿਕਾਰ ਜਾਰੀ ਰਹਿਣ ਦਿੱਤੇ। ਜ਼ਿਲ੍ਹਾ ਕੇਂਦਰ ਗੁਜਰਾਂਵਾਲਾ ਤੋਂ ਕਈ ਅਗਲੇ ਪਿੰਡਾਂ ਦੇ ਰਸਤੇ 'ਚ ਹੋਣ ਕਰਕੇ ਹਿੰਦੂ ਚੱਕ, ਦਾ ਇਹ ਮਾਨ ਸਨਮਾਨ ਜਾਰੀ ਰਿਹਾ। ਪਿੰਡ ਚੋਂ ਸਿਰਕੱਢ, ਦੂਰ ਦੂਰ ਤੱਕ ਜਾਣੇ ਪਛਾਣੇ, ਦਰਸ਼ਨੀ ਜਵਾਨ, ਖੜਕੇਦਾਰ ਸਰਦਾਰ ਅਤਰ ਸਿੰਘ ਨੂੰ ਪੇਂਡੂ ਅਦਾਲਤ ਲਾਣ ਦੇ ਅਖ਼ਤਿਆਰ ਵੀ ਜਾਰੀ ਨਹੀਂ ਰਹੇ ਸਗੋਂ ਇਨ੍ਹਾਂ ਦੇ ਸਹਾਇਕਾਂ ਵਜੋਂ ਉਰਦੂ-ਫ਼ਾਰਸੀ ਪੜ੍ਹਿਆ ਇਕ ਮੌਲਵੀ, ਇਕ ਸਿਆਣਾ ਪੰਡਿਤ ਅਤੇ ਦੋ ਚੌਕੀਦਾਰ ਨੀਯਤ ਕੀਤੇ ਗਏ। ਇਹ ਚਾਰੇ ਬਿਨ ਤਨਖਾਹੋਂ ਰੋਜ਼ਾਨਾ ਬਾਪੂ ਅਤਰ ਸਿੰਘ ਜੀ ਕੋਲ ਹਾਜ਼ਰੀ ਭਰਦੇ। ਸਿਲ੍ਹੇ ਵਜੋਂ ਚਾਰਾਂ ਨੂੰ ਦਿਨ ਦਾ ਲੰਗਰ ਇਥੋਂ ਹੀ ਮਿਲਦਾ। ਇਕ ਹਫ਼ਤਾ ਕੈਦ ਵੀਹ ਰੁਪਏ ਤੱਕ ਜੁਰਮਾਨਾ ਕਰਨ ਦੀ ਤਾਕਤ ਮਿਲੀ ਹੋਈ ਸੀ। ਵਿਰਲੇ ਟਾਂਵੇ ਕੇਸ ਆਪਣੀ ਰਾਇ ਲਿਖ ਕੇ ਜ਼ਿਲ੍ਹਾ ਕਚਿਹਰੀ ਭੇਜ ਦਿੱਤੇ ਜਾਂਦੇ, ਪਰ ਬਹੁਤ ਮਸਲੇ, ਲਿਖਤ ਪੜ੍ਹਤੋਂ ਬਿਨਾਂ ਸਮਝਾ ਬੁਝਾ ਕੇ ਸੁਲਾਹ—ਸਫ਼ਾਈ ਕਰਕੇ ਵਾਪਸ ਭੇਜ ਦਿੱਤੇ ਜਾਂਦੇ। ਜਿਸ ਕਾਰਨ ਲੋਕਾਂ ਵਿਚ ਸਤਿਕਾਰ ਵਧ ਗਿਆ।

ਮੇਰੇ ਦਾਦਾ ਜੀ ਦੀ ਦਾਦੀ (ਸੁਪਤਨੀ ਬਾਪੂ ਸ. ਅਤਰ ਸਿੰਘ) ਬਹੁਤ ਵੱਡੀ ਜਵਾਨ, ਭਾਰੇ ਸਰੀਰ ਦੀ, ਮਾਈ ਗਿੱਲ ਨੇ ਆਪਣੇ ਬੈਠਣ ਵਾਸਤੇ ਉਚੇਰੀ ਛੋਟੀ ਮੰਜੀ ਬਣਵਾ ਰੱਖੀ ਸੀ, ਜਿਸ ਦੇ ਇਕ ਪਾਸੇ ਟੋਕਰੇ 'ਚ ਪਰਸ਼ਾਦੇ, ਦੂਜੇ ਪਾਸੇ ਵੱਡੀ ਵਲਟੋਹੀ ਵਿਚ ਦਾਲਾ ਧਰ ਲੈਣਾ, ਛੋਟੇ ਪਰਿਵਾਰ ਦੇ ਵੱਡੇ ਖਿਲਾਰ ਨੂੰ ਲੰਮੀ ਹੱਥੀ ਵਾਲੀ ਕੜਛੀ ਨਾਲ ਵਰਤਾਈ ਜਾਣਾ। ਕੱਕੜਾਂ ਦੀ ਕਰੜੇ ਸੁਭਾ ਵਾਲੀ ਹੋਣ ਕਰ ਕਈ ਵਾਰ ਕੜਛੀ ਤੋਂ ਹਥਿਆਰ ਦਾ ਕੰਮ ਵੀ ਲੈ ਲੈਂਦੇ। ਲੰਗਰ ਤਿਆਰ ਕਰਨ ਵਾਸਤੇ ਇਕ ਪੰਡਤਾਣੀ, ਦੋ ਮਹਿਰੀਆਂ ਹਰ ਵੇਲੇ ਰੁਝੀਆਂ ਰਹਿੰਦੀਆਂ।

## ਘਰ ਵਿਚ ਕੂਕਪੁਣਾ

ਸ. ਅਤਰ ਸਿੰਘ ਦੇ ਕੋਮਲ, ਸੁਨੱਖੇ, ਇਕਲੌਤੇ ਸਪੁੱਤਰ ਦਿਆਲ ਸਿੰਘ ਨੇ, ਮੱਸ ਫੁੱਟਦੀ ਨਾਲ ਸ੍ਰੀ ਅੰਮ੍ਰਿਤਸਰ ਗਿਆਂ ਸ੍ਰੀ ਗੁਰੂ ਹਰੀ ਸਿੰਘ ਜੀ ਤੋਂ ਪ੍ਰਭਾਵਿਤ ਹੋ ਕੇ ਕੂਕਪੁਣਾ ਧਾਰਨ ਕੀ ਕੀਤਾ, ਕੜੱਕ ਕੂਕੇ ਬਣ ਗਏ! ਨੇੜੇ ਤੇੜੇ ਤਾਂ ਕੀ ਸ੍ਰੀ ਭੈਣੀ ਸਾਹਿਬ ਤੱਕ ਦਾ ਕੋਈ ਮੇਲਾ ਬਿਨ ਵੇਖਿਆਂ ਨਹੀਂ ਰਹਿਣਾ। ਵੱਡੀ ਸੋਧ ਰੱਖ ਕੇ ਘਰ ਵਿਚੋਂ ਆਪਣਾ ਲੰਗਰ ਵੱਖਰਾ ਕਰ ਲਿਆ। ਕੂਕਿਆਂ ਦਾ ਔਣ ਜਾਣ ਆਮ ਹੋ ਗਿਆ।

ਆਪਣੇ ਸਪੁੱਤਰ ਤੋਂ ਅਤੇ ਔਣਵਾਲੀ ਸਾਧ ਸੰਗਤ ਕੋਲੋਂ ਕੂਕਿਆਂ ਦੀਆਂ ਸੱਜਰੀਆਂ ਕੁਰਬਾਨੀਆਂ ਦੀਆਂ ਗਾਥਾਵਾਂ ਸੁਣ ਕੇ, ਬਾਪੂ ਸ. ਅਤਰ ਸਿੰਘ ਜੀ ਵੀ ਨਾਮਧਾਰੀ ਸਜ ਗਏ, ਤਾਂ ਹਿੰਦੂ ਚੱਕ, ਕੂਕਿਆਂ ਦਾ ਗੜ੍ਹ ਬਣ ਗਿਆ। ਗੁਰਸਿੱਖੀ ਦੀ ਦਾਤ ਸਾਡੇ ਘਰ ਵਿਚ ਲਿਔਣ ਦਾ ਸਿਹਰਾ, ਸ੍ਰੀ ਬਾਪੂ ਦਿਆਲ ਸਿੰਘ ਜੀ ਦੇ ਸੀਸ ਤੇ ਹੀ ਸਜਿਆ ਹੈ, ਲੰਮੇ ਬਿਖੜੇ ਰਾਹਾਂ ਦੇ ਪਾਂਧੀ, ਰੂਸ ਤੱਕ ਜਾਣ ਵਾਲੇ ਸੂਬਾ ਗੁਰਚਰਨ ਸਿੰਘ ਦਾ ਪਿੰਡ 'ਹਿੰਦੂ ਚੱਕੋਂ' ਚਾਰ ਕੋਹ ਚੜ੍ਹਦੇ ਚੱਕ ਦੇਸ ਰਾਜ, ਹਰ ਸਮੇਂ ਸੀ. ਆਈ. ਡੀ. ਦੀ ਨਜ਼ਰ ਹੇਠ ਰਹਿੰਦਾ ਸੀ, ਇਸ ਕਰਕੇ ਸੂਬਾ ਜੀ ਨੇ ਦੂਰ ਨੇੜਿਓਂ ਆ ਕੇ ਔਖ ਸੌਖ ਵੇਲੇ, ਆਪਣੇ ਹਾਣੀ ਸ. ਅਤਰ ਸਿੰਘ ਕੋਲ ਕਿਆਮ ਕਰ ਲੈਣਾ, ਪਿੱਛਾ ਕਰਕੇ ਪੁਲਿਸ ਨੇ ਪੈੜ ਕੱਢ ਲਈ ਤਾਂ ਅਤਰ ਸਿੰਘ ਦੀ ਅਦਾਲਤ ਅਣਖ ਦੀ ਭੇਟ ਚੜ੍ਹ ਗਈ।

ਸੋਧੀ ਸੰਤ ਦਿਆਲ ਜੀ ਦਾ ਸਮਾਂ, ਰਾਜਸੀ ਉਥਲ-ਪੁੱਥਲ ਤੋਂ ਬਿਨਾ ਹੀ ਲੰਘ ਗਿਆ। ਸਾਡੇ ਦਾਦਾ ਸ. ਸੰਤ ਸਿੰਘ ਜੀ ਦੇ ਸਮੇਂ ਪਹਿਲੀ ਸੰਸਾਰ ਜੰਗ ਸ਼ੁਰੂ ਹੋ ਗਈ, ਜਬਰੀ ਭਰਤੀ ਦੇ ਹੁਕਮ ਹੋ ਗਏ, ਵੱਡੇ ਛੋਟੇ ਪਿੰਡਾਂ ਦੇ ਹਿਸਾਬ ਨੰਬਰਦਾਰਾਂ ਜ਼ੈਲਦਾਰਾਂ, ਸਫ਼ੈਦ ਪੋਸ਼ਾਂ ਦੇ ਕੋਟੇ ਮਿਥੇ ਗਏ। ਕੜੱਕ ਕੂਕਿਆਂ ਨੂੰ ਭਰਤੀਓਂ ਛੋਟ ਸੁਣ ਕੇ ਸਿੱਖਾਂ ਦੇ ਮੁੰਡੇ ਨਾਮਧਾਰੀ ਬਣ ਗਏ। ਨੰਬਰਦਾਰ ਸ. ਸੰਤ ਸਿੰਘ ਜੀ ਦੇ ਦੋਸਤ, ਮਨੋ ਅੰਗਰੇਜ਼ ਵਿਰੋਧੀ ਥਾਣੇਦਾਰ ਨੇ ਗੁਪਤ ਸੁਨੇਹਾ ਭੇਜਿਆ ਕਿ ਜੱਟਾਂ ਦੇ ਜਵਾਨ ਮੁੰਡੇ ਨਾਮਧਾਰੀ ਬਾਣੇ ਵਿਚ ਤਿਆਰ ਹੋਣ, ਮੈਂ ਕੱਲ੍ਹ ਨੂੰ ਇਕ ਵੱਡੇ ਅਫ਼ਸਰ ਸਮੇਤ ਭਰਤੀ ਦੌਰਾ ਕਰਨਾ ਹੈ।

ਕੁਦਰਤੀ ਸ਼ਾਮ ਨੂੰ ਇਕ ਜਥੇਦਾਰ ਸੰਤ ਜੀ ਆ ਗਏ, ਜਿਨ੍ਹਾਂ ਰਾਤ ਸਾਡੇ ਕੋਠੇ 'ਤੇ ਦੀਵਾਨ ਸਜਾਇਆ ਅਤੇ ਗਿਣ ਮਿਥੇ ਪ੍ਰੋਗਰਾਮ ਅਨੁਸਾਰ ਦਿਨੇ ਪਿੰਡ ਨੇੜਲੇ ਸਾਡੇ 'ਬਾਗ਼ ਵਾਲੇ ਖੂਹ, ਤੇ ਸਾਝਰੇ ਦੀਵਾਨ ਸ਼ੁਰੂ ਕਰ ਦਿੱਤਾ। ਪੁਲਿਸ ਦੇ ਔਣ ਵੇਲੇ ਤੱਕ ਚਿੱਟੇ ਕੱਪੜੇ, ਸਿੱਧੇ ਦਸਤਾਰੇ, ਸਾਰੇ ਜਵਾਨ, ਇਕ ਦੂਜੇ ਤੋਂ ਵਧ ਚੜ੍ਹ ਛੈਣੇ ਵਜਾ ਕੇ ਸ਼ਬਦ ਪੜ੍ਹਦੇ ਪਏ ਸਨ, ਨੰਬਰਦਾਰ ਜੀ ਨੇ ਪੁਲਿਸ ਨੂੰ ਸੰਗਤ ਨਾਲ ਹੀ ਪ੍ਰਾਲੀ

'ਤੇ ਬੈਠਣ ਵਾਸਤੇ ਬੇਨਤੀ ਕੀਤੀ ਤਾਂ ਜਾਣੂ ਸਿਆਣੂ ਥਾਣੇਦਾਰ ਦੀ ਪਹਿਲ ਤੇ ਬਾਕੀਆਂ ਨੂੰ ਵੀ ਬੈਠਣਾ ਪੈ ਗਿਆ।

ਸੰਤ ਜੀ ਨੇ "ਰੱਖੀ ਗੁਰੂ ਰਾਮ ਸਿੰਘ ਨੇ ਨਹੀਂ ਤੇ ਖ਼ਾਲਸੇ ਦੀ ਰੀਤ ਮਿਟ ਜਾਂਦੀ", ਟੇਕ ਲੈ ਕੇ ਸਾਰਾ ਸਮਾਂ ਇਸ ਦੀ ਵਿਆਖਿਆ ਕੀਤੀ, ਕਿਵੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਬੰਦੇ ਬਹਾਦਰ ਤੋਂ ਬਾਦ ਆਮ ਸਿੰਘਾਂ ਨੇ ਵੀ ਕੁਰਬਾਨੀਆਂ ਦੇ ਕੇ ਰਾਜ-ਭਾਗ ਪ੍ਰਾਪਤ ਕੀਤਾ... ਫਿਰ ਸਿੱਖੀਓਂ ਪਤਿਤ ਹੋ ਕੇ ਅੰਗ੍ਰੇਜ਼ ਦੀ ਭੇਟ ਕਰ ਦਿੱਤਾ। ਅਣਖ ਅਤੇ ਸ਼ਹਿਨਸ਼ਾਹੀ ਦੇ ਤਖ਼ਤੋਂ ਡਿੱਗ ਕੇ ਚਮਚਾਗਿਰੀ ਦੇ ਗੰਦੇ ਰਸਤੇ ਨੂੰ ਗ੍ਰਹਿਣ ਕਰ ਲਿਆ। ਗੁਰੂ ਗੋਬਿੰਦ ਸਿੰਘ ਜੀ ਦੀ ਪਰਿਵਾਰਕ ਤੇ ਪਿਆਰੇ ਸਿੱਖਾਂ ਦੇ ਖ਼ੂਨ ਸੰਗ ਜਗਾਈ ਜੀਵਨ ਜੋਤ ਬੁਝੂੰ ਬੁਝੂੰ ਕਰਨ ਲਗ ਪਈ, ਸਤਿਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਦੁਬਾਰਾ ਪ੍ਰਜਵਲਤ ਕੀਤਾ। ਜਿਵੇਂ ਦਸਵੇਂ ਗੁਰਾਂ ਦੀ ਕੁਰਬਾਨੀ ਤੋਂ ਪ੍ਰਭਾਵਿਤ ਹੋ ਸਿੰਘਾਂ ਨੇ ਨਿਡਰਤਾ ਨਾਲ ਕੁਰਬਾਨੀਆਂ ਦਿੱਤੀਆਂ, ਤਿਵੇਂ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਕੇ ਬਾਰ੍ਹਵੇਂ ਗੁਰਾਂ ਨੂੰ ਬਿੱਲਿਆਂ ਰਾਹੀਂ ਵਿਦੇਸ਼ ਲੈ ਜਾਣ ਬਾਦ ਸੰਤ ਜੀ ਨੇ ਕਿਹਾ," ਸਾਨੂੰ ਵੀ ਕਿਸੇ ਕੜੇ ਕਾਨੂੰਨ ਦਾ ਕੋਈ ਡਰ ਨਹੀਂ ਮੰਨਣਾ ਚਾਹੀਦਾ, ਅੰਗ੍ਰੇਜ਼ ਆਪਣੀ ਉਮਰ ਵਧਾਣ ਵਾਸਤੇ ਸਾਡੇ ਤੋਂ ਭਰਤੀ ਮੰਗਦੇ ਨੇ, ਸਾਨੂੰ ਤਾਂ ਇਕ ਮੁੱਠ ਹੋ ਕੇ ਆਪਣਾ ਰਾਜ ਵਾਪਸ ਲੈਣ ਦਾ ਜਤਨ ਕਰਨਾ ਚਾਹੀਦਾ ਹੈ"

ਦੀਵਾਨ ਸਮਾਪਤ ਹੋਣ ਤੇ ਬੜੇ ਜਤਨ ਕਰ ਕੇ ਪੁਲਸੀਆਂ ਨੂੰ ਲੰਗਰ ਛਕਾਇਆ ਗਿਆ। ਜਾਣ ਲੱਗਿਆਂ ਥਾਣੇਦਾਰ ਨੇ ਇਸ਼ਾਰੇ ਨਾਲ ਨੰਬਰਦਾਰ ਜੀ ਨੂੰ ਵਖਰਿਆਂ ਬੁਲਾਇਆ ਅਤੇ ਅਫ਼ਸਰ ਨੂੰ ਸੁਣਾ ਕੇ ਆਖਿਆ, ਕਲ੍ਹ ਨੂੰ ਜਥੇਦਾਰ ਜੀ ਸਮੇਤ ਥਾਣੇ ਔਣਾ ਹੋਇਗਾ।

ਦੂਸਰੇ ਦਿਨ ਇਕ ਨੌਜਵਾਨ ਜੱਟ ਸਿੱਖ ਦੇਵਾ ਸਿੰਘ ਸੋਧੀ ਨੂੰ ਭਰਤੀ ਕਰਾਣ ਵਾਸਤੇ ਨੰਬਰਦਾਰ ਜੀ ਆਪਣੇ ਨਾਲ ਲੈ ਗਏ। ਥਾਣੇਦਾਰ ਨੇ ਜਥੇਦਾਰ ਜੀ ਬਾਰੇ ਪੁੱਛਿਆ ਤਾਂ ਕਿਹੋ ਨੇ, "ਉਹ ਤਾਂ ਜਿਵੇਂ ਕਿਤੋਂ ਅਚਾਨਕ ਆਏ ਸਨ ਉਵੇਂ ਹੀ ਪਤਾ ਨਹੀਂ ਰਾਤੀਂ ਕਿਧਰ ਚਲੇ ਗਏ ਹਨ, ਅਸੀਂ ਦੋਵੇਂ ਭਰਤੀ ਵਾਸਤੇ ਹਾਜ਼ਰ ਹੋ ਗਏ ਆਂ।" ਦੋਹਾਂ ਨੂੰ ਅੰਗ੍ਰੇਜ਼ ਐਸ. ਪੀ. ਦੇ ਪੇਸ਼ ਕੀਤਾ ਗਿਆ। ਦੋ ਕੱਦਾਵਰ ਜੱਟ ਸਿੱਖਾਂ ਨੂੰ ਭਰਤੀ ਵਾਸਤੇ ਆਇਆਂ ਵੇਖ ਐਸ. ਪੀ. ਬੜਾ ਖੁਸ਼ ਹੋਇਆ।

"ਹਾਉ! ਟੁਮ ਡੋਨੋ ਭਰਤੀ ਹੋਨਾ ਮਾਂਗਤਾ ?"

ਹੱਸੋੜ ਤੇ ਨਿਧੜਕ "ਸੋਧੀ ਦੇਵਾ ਸਿੰਘ ਧਰਤੀ ਤੇ ਪੈਰ ਪਟਕਦਾ ਹੋਇਆ—"ਹਾਂ ਜੀ!"

ਐਸ. ਪੀ.—"ਗੋਲੀ ਚਲਾਣਾ ਜਾਣਟਾ ?

ਦੇਵਾ ਸਿੰਘ ਸੋਧ ਵਾਲੇ ਕੱਪੜਿਆਂ ਦੀ ਗਠੜੀ ਸਰਬ ਲੋਹ ਦਾ ਗੜਵਾ ਭੋਗੀ ਮੋਢੇ ਤੇ ਚੰਗੀ ਤਰ੍ਹਾਂ ਸੰਭਾਲਦਾ ਹੋਇਆ ਹੱਥ ਵਿਚ ਫੜੀ ਨਿੱਕੀ ਜਿਹੀ ਖੂੰਡੀ ਐਸ. ਪੀ. ਵੱਲ ਸੇਧ ਕੇ ਪੈਂਤੜਾ ਕੱਢਦਾ ਹੋਇਆ ਬੋਲਿਆ, "ਹਾਂ ਜੀ!"

ਐਸ. ਪੀ. ਥੋੜਾ ਤ੍ਰਿਭਕਦਿਆਂ ਹੋਇਆਂ,—"ਟੀਕ ਹੈ, ਟੀਕ ਹੈ। ਔ ਕਿਆ ਕਾਮ ਕਰੇਗਾ ?" ਕਿਆ ਕਾਮ ਦਾ ਨਾਂ ਸੁਣ ਕੇ ਸੋਧੀ ਨੇ ਥਾਣੇਦਾਰ ਵੱਲ ਵੇਖਿਆ ਤੇ ਕੰਮਾਂ ਦਾ ਪਟਾਰਾ ਖੋਲ੍ਹ ਦਿੱਤਾ—

ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਮੈਦਾਨ ਮਾਰ ਕੇ ਦੋ ਵਾਰ ਗੜਵਾ ਮਾਂਜ ਕੇ, ਪੰਜ ਵਾਰ ਹੱਥ ਪੈਰ ਮਿੱਟੀ ਨਾਲ ਸਾਫ਼ ਕਰਾਂਗਾ... ਦਾਤਣ ਕੁਰਲਾ ਕਰ ਕੇ ਖੂਹ ਤੋਂ ਆਪਣੀ ਹੱਥੀਂ ਪਾਣੀ ਕੱਢ ਕੇ ਸਣ ਕੇਸੀ ਇਸ਼ਨਾਨ ਕਰਾਂਗਾ...ਜਪੁ ਜਾਪ ਦੋਹਾਂ ਦੇ ਹਜ਼ਾਰੇ ਸ਼ਬਦ, ਸੁਖਮਨੀ ਆਸਾ ਦੀ ਵਾਰ , ਅਕਾਲ ਉਸਤਤ, ਚੰਡੀ ਚਰਿੱਤਰ, ਚੰਡੀ ਦੀ ਵਾਰ ਪਾਠ ਸੂਰਜ ਚੜ੍ਹਦੇ ਨਾਲ ਕਰ ਕੇ ਅਰਦਾਸ ਕਰਾਂਗਾ— ਹੇ ਸ਼ਕਤੀ ਮਾਤਾ! ਮਹਾਂ ਮਲੇਸ਼ ਦਾ ਨਾਸ ਕਰ...ਧਰਮ ਦਾ ਪ੍ਰਕਾਸ਼ ਕਰ! ਦਿਨ ਚੜ੍ਹੇ ਸੌ ਪੱਤਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਾਂਗਾ। ਫਿਰ ਕਣਕ ਹੱਥੀਂ ਪੀਹ ਕੇ ਲੰਗਰ ਤਿਆਰ ਕਰਾਂਗਾ। ਲੰਗਰ ਛਕ ਲਓ" ਦਾ ਆਵਾਜ਼ਾ ਦੇ ਕੇ ਆਪ ਛਕਣ ਬਾਦ ਖੁੱਲ੍ਹੇ ਕੱਪੜੇ ਪਾ ਕੇ, ਪਹਿਲੇ ਕੱਪੜੇ ਧੋ ਕੇ ਸੁੱਕਣੇ ਪਾ ਕੇ ਫਿਰ ਸੋਧ ਇਸ਼ਨਾਨ ਕਰ ਕੇ ਸ਼ਾਮ ਵੇਲੇ ਦੀਆਂ ਬਾਣੀਆਂ ਪੜ੍ਹਾਂਗਾ।"

ਥਾਣੇਦਾਰ ਵਿਚੋਂ ਟੋਕਦਿਆਂ ਹੋਇਆਂ ਬਹੁਤੇ ਸਰਲ ਪੰਜਾਬੀ ਸ਼ਬਦਾਂ ਦੇ ਮਤਲਬ ਐਸ. ਪੀ. ਨੂੰ ਸਮਝਾਈ ਗਿਆ। ਜਦੋਂ ਗੱਲ ਸ਼ਾਮ ਤੱਕ ਪਹੁੰਚੀ ਤਾਂ ਐਸ. ਪੀ. ਨੇ ਬੜੇ ਧੀਰਜ ਨਾਲ ਪੁੱਛਿਆ—"ਤੋ ਹਮਾਰਾ ਕਾਮ ਕਿਸ ਟਾਈਮ ਕਰੋਗੇ, ਦੇਵਾ ਸਿੰਘ ?"

ਦੇਵਾ ਸਿੰਘ ਵੀ ਬੜੇ ਹੌਂਸਲੇ ਨਾਲ— "ਜਨਾਬ! ਜਦੋਂ ਵਿਹਲਾ ਹੋਵਾਂਗਾ ਆਪ ਦਾ ਕੰਮ ਹੀ ਕਰਾਂਗਾ।"

ਐਸ. ਪੀ.(ਥਾਣੇਦਾਰ ਨੂੰ) —" ਯੇ ਕੋਨ ਸੇ ਸੀਖ ਹੈਂ।"
ਥਾਣੇਦਾਰ— ਜਨਾਬ ਯੇ ਨਾਮਧਾਰੀ ਸਿੱਖ ਹੈਂ ਜਿਨ ਕੋ ਕੂਕੇ ਬੋਲਤੇ ਹੈਂ।"

ਐਸ. ਪੀ. ਕੁਰਸੀ ਤੋਂ ਬੁੜਕਦਾ ਹੋਇਆ—ਹਾਉ ਕੂਕਾ? ਰਾਮ ਸਿੰਘ ਕੂਕਾ ? ਯੇ ਅੰਗ੍ਰੇਜ਼ ਕੀ ਨੌਕਰੀ ਨਹੀਂ ਕਰੇਗਾ, ਕਿਆ ਇਸ ਗਾਉਂ ਮੇਂ ਔਰ ਸੀਖ ਨਹੀਂ ਹੈਂ ?

ਥਾਣੇਦਾਰ—"ਨਹੀਂ ਜਨਾਬ!"

ਐਸ. ਪੀ. ਬੁਖਲਾਹਟ ਵਿਚ—"ਸਾਰਾ ਗਾਉਂ ਪਰ ਲਾਲ

ਨਿਸ਼ਾਨ ਲਗਾ ਦੋ, ਯਹਾਂ ਸੇ ਕੋਈ ਭਰਤੀ ਨਹੀਂ ਹੋਗਾ...ਵੈੱਲ! ਭਾਗ ਜਾਓ ਯਹਾਂ ਸੇ, ਹਮਾਰਾ ਵਕਟ ਬੜਬਾਦ ਕੀਆ।"

## ਪਰਿਵਾਰ ਵਿਚ ਵਾਧਾ

ਮੇਰੇ ਦਾਦਾ ਜੀ ਸ. ਸੰਤ ਸਿੰਘ ਨੰਬਰਦਾਰ ਨੇ ਆਪਣੇ ਦਾਦਾ ਜੀ ਸ. ਅਤਰ ਸਿੰਘ ਵੱਲੋਂ ਖਰੀਦੀ ਹੋਈ ਨਿੱਕੇ ਟੁਕੜਿਆਂ ਵਿਚ ਖਿੰਡੀ ਪਈ ਜ਼ਮੀਨ ਤਬਾਦਲੇ ਕਰਕੇ ਵੱਡੇ ਅੱਠ ਟੁਕੜਿਆਂ ਵਿਚ ਤਬਦੀਲ ਕਰ ਲਈ—ਪੰਜ ਟੁਕੜਿਆਂ ਵਿਚ ਆਪਣੇ ਨਿਵੇਕਲੇ ਖੂਹ ਲਾ ਲਏ, ਤਿੰਨ ਹੋਰ ਖੂਹਾਂ ਵਿਚ ਹਿੱਸੇਦਾਰੀ ਕਰ ਲਈ। ਤਿੰਨ ਛੰਭ ਸਿਰਫ ਛਿਮਾਹੀ ਨਹਿਰ ਆਸਰੇ ਰਹਿ ਗਏ। ਇਹ ਸਾਰੀ ਅਦਲਾ-ਬਦਲੀ ਸਰਕਾਰੀ ਇਸਤੇਮਾਲ ਤੋਂ ਪਹਿਲਾਂ ਹੀ ਕਰਕੇ ਵੱਡੀ ਸੂਝ ਸਿਆਣਪ ਦਾ ਪ੍ਰਦਰਸ਼ਨ ਕੀਤਾ।

ਸਾਡੇ ਖਾਨਦਾਨ ਸਗੋਂ ਪਿੰਡ ਵਿਚ ਵੀ ਕੂਕਪੁਣੇ ਦੇ ਮੋਢੀ ਮੇਰੇ ਪੜਦਾਦਾ ਸ੍ਰੀ ਸੰਤ ਦਿਆਲ ਸਿੰਘ ਜੀ ਨੇ ਦੌਰੇ ਆਇਆਂ ਗੁਰੂ ਹਰੀ ਸਿੰਘ ਜੀ ਅੱਗੇ ਅਰਜ਼ ਕੀਤੀ— ਪਾਤਸ਼ਾਹੋ! ਪੰਜ ਸੱਤ ਪੀੜ੍ਹੀਆਂ ਤੋਂ ਮਨੁੱਖੀ ਇਕਲਾਪਾ ਹੰਢਾ ਰਹੇ ਆਂ, ਵਧ ਵਾਸਤੇ ਕਿਰਪਾ ਕਰੋ! ਸ਼ਾਂਤ ਮੂਰਤੀ ਨੇ ਹੁਕਮ ਕੀਤਾ! ਲਗਾਤਾਰ ਇੱਕੀ ਮਾਲਾ ਭਜਨ ਦੀਆਂ, ਇੱਕੀ ਭਗੌਤੀਆਂ ਦੀਆਂ ਕਰ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੱਗੇ ਅਰਦਾਸ ਕਰੋ! ਸੱਚੇ ਪਾਤਸ਼ਾਹ ਕਿਰਪਾ ਕਰਨਗੇ, ਪਰ ਬੱਚੇ ਗੁਰਸਿੱਖੀ ਵਿਚ ਵਿਸ਼ਵਾਸ ਰੱਖਣ... ਨਹੀਂ ਤਾਂ ?"

ਵੱਡੇ ਸ. ਸੰਤ ਸਿੰਘ ਜੀ ਸੁਲਝੇ ਹੋਏ ਜ਼ਿਮੀਂਦਾਰ, ਸਾਧਾਰਣ ਨਾਮਧਾਰੀ, ਕਛਿਹਰੇ ਦੇ ਪੱਕੇ... ਪਰ ਉੱਪਰੋਂ ਕਦੇ ਚਾਦਰਾ ਵੀ ਬੰਨ੍ਹ ਲੈਂਦੇ, ਆਈ ਸਾਧ ਸੰਗਤ ਦੀ ਸੇਵਾ ਆਦਰ ਪੂਰਾ ਕਰਦੇ। ਨੇੜੇ-ਤੇੜੇ ਦੇ ਮੇਲਿਆਂ ਤੇ ਵੀ ਜਾਂਦੇ ਪਰ ਦੁਰਾਡੇ ਮੇਲਿਆਂ ਤੋਂ ਟਾਲਾ ਵੱਟ ਜਾਂਦੇ, ਉਂਜ ਸਾਲ ਛਿਮਾਹੀ ਸ੍ਰੀ ਭੈਣੀ ਸਾਹਿਬ ਜ਼ਰੂਰ ਪਹੁੰਚਦੇ। ਸਾਨੂੰ ਛੋਟੇ ਬੱਚਿਆਂ ਨੂੰ ਦਾਦੀ ਜੀ ਦੱਸਦੇ— ਉਥੇ ਗਿਆਂ ਕਈ ਦਿਨਾਂ ਬਾਦ ਸਿਰਫ ਦਸਾਂ ਨੂੰ ਲਿਖ ਕੇ ਅੰਦਰ ਜਾ ਕੇ ਹੀ ਦਰਸ਼ਨ ਕਰਨ ਦਾ ਸੁਅਵਸਰ ਮਿਲਦਾ।

ਛੋਟੇ ਬਾਪੂ ਭਗਤ ਸਿੰਘ ਜੀ ਗੋਰੇ ਚਿੱਟੇ ਉੱਚੇ ਲੰਮੇ ਆਪਣੇ ਦਾਦੇ ਅਤਰ ਸਿੰਘ ਜੀ ਵਾਂਗ ਅਤਿ ਸੁੰਦਰ ਜਵਾਨ ਛੈਲ ਛਬੀਲੇ, ਆਲੇ ਦੁਆਲੇ ਔਣ ਜਾਣ ਵਾਲੇ, ਹੱਥ ਵਿਚ ਖੂੰਡਾ ਰੱਖਣਾ, ਹਮਜੋਲੀਆਂ ਨਾਲ ਰਲ ਛਿੱਟ ਮੂੰਹ ਲਾ ਕੇ ਖਰੂਦ ਕਰ ਲੈਣਾ, ਨੰਬਰਦਾਰ ਦੇ ਭਾਈ ਹੋਣ ਦਾ ਕੋਝਾ ਲਾਭ ਲੈਣ ਤੋਂ ਸੰਕੋਚ ਨਾ ਕਰਨਾ।

ਸੋਧੀ ਸੰਤ ਪਿਤਾ ਨੇ ਵੱਡੇ ਨੂੰ 'ਗੁਰੂ ਚੱਕ' ਜ਼ਿਲ੍ਹਾ ਸਿਆਲਕੋਟ ਨਾਮਧਾਰੀ ਬਾਜਵਿਆਂ ਵੱਲ ਵਿਆਹ ਕੇ, ਛੋਟੇ ਨੂੰ ਵੀ ਛੇਤੀ ਹੀ 'ਜੰਡ ਸਾਹੀਆਂ' ਉਸੇ ਜ਼ਿਲ੍ਹੇ, ਸੰਤ ਮੀਹਾਂ ਸਿੰਘ ਦੇ ਕੜੱਕ ਕੂਕੇ ਪਰਿਵਾਰ ਵਿਚ ਪਰਨਾ ਲਿਆ ਕਿ ਸ਼ਾਇਦ ਟਿਕ ਜਾਏਗਾ। ਪਰ ਉਹ ਵਿਚਾਰੀ ਛੇ ਮਹੀਨਿਆਂ ਦੇ ਅੰਦਰ ਹੀ ਚੱਲ ਵਸੀ। ਪਿਤਾ ਨੇ ਦੁਬਾਰਾ ਚੱਕ ਰਾਮਦਾਸ ਦੇ ਨਾਮਧਾਰੀ ਘਰਾਣੇ 'ਚ ਪਰਨਾਇਆ ਪਰ ਅਗਲੇ ਛੇ ਮਹੀਨਿਆਂ ਵਿਚ ਹੀ ਨਿਰਨੇ ਕਾਲਜੇ ਸ਼ਰਾਬ ਪੀ ਲੈਣ ਨਾਲ ਦਿਲ ਨੂੰ ਐਸਾ ਧੁੜਕੂ ਲੱਗਾ ਕਿ ਨਾਲ ਹੀ ਲੈ ਗਿਆ। ਕੁਝ ਦਿਨਾਂ ਬਾਅਦ ਉਹਦੀ ਸਾਥਣ ਵੀ ਮਗਰੇ ਚਲੀ ਗਈ। ਸ਼ਰਧਾਲੂ ਪਿਤਾ ਨੇ 'ਗੁਰੂ ਕੀ ਕਾਰੋਂ ਬਾਹਰ ਚਲਾ ਗਿਆ ਸੀ' ਕਹਿਕੇ ਪਰਿਵਾਰ ਨੂੰ ਬਹੁਤਾ ਕਲਪਣੋਂ ਬਚਾ ਲਿਆ।

ਵੱਡੇ ਪੁੱਤਰ ਸੰਤ ਸਿੰਘ ਨੰਬਰਦਾਰ ਘਰ ਦੋ ਪੁੱਤਰੀਆਂ ਬਾਅਦ, ਮਹਾਂ ਮਹਿਮਾਵਾਨ ਪੁੱਤਰ ਪ੍ਰਗਟਿਆ ਸੰਤ ਤਰਨ ਸਿੰਘ ਵਹਿਮੀ, ਜਿਸ ਨੇ ਪੰਥ ਚੋਂ ਪੁਸਤਕਾਂ ਅਤੇ ਪਰਿਵਾਰ 'ਚੋਂ ਪੁਰਖਾਂ ਦੀ ਘਾਟ ਦੂਰ ਕੀਤੀ। ਇਸ ਦੇ ਬਾਦ ਸ੍ਰੀ ਸੰਤ ਸਿੰਘ ਜੀ ਨੂੰ ਇਕ ਹੋਰ ਪੁੱਤਰੀ ਪ੍ਰਾਪਤ ਹੋਈ ਜਿਸ ਦੇ ਚਾਰ ਪੁੱਤਰਾਂ 'ਚੋਂ ਵੱਡਾ ਆਪਣੇ ਸਮੇਂ ਦੇ ਪਦ ਚਿਨ੍ਹਾਂ 'ਤੇ ਚਲਦਾ ਹੋਇਆ ਮਹਾਂਕਵੀ ਬਣ ਗਿਆ (ਮਾ: ਅਮਰੀਕ ਸਿੰਘ) ਇਕ ਕਾਮਰੇਡ, ਇਕ ਜਥੇਦਾਰ, ਇਕ ਮਹਾਂ ਸ਼ਰਾਬੀ ਪਰ ਆਪਣੀ ਮਾਤਾ ਦਾ ਪਰਮ ਸੇਵਕ ਹੋ ਗਿਆ।

---

# ਲੇਖਕਾਂ ਪ੍ਰਤੀ ਬੇਨਤੀ

ਵਰਿਆਮ ਵਿਚ ਛਪਣ ਵਾਸਤੇ ਲਿਖਤਾਂ ਭੇਜਣ ਵਾਲੇ ਲੇਖਕਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਉਹ ਆਪਣੀਆਂ ਰਚਨਾਵਾਂ ਜਾਂ ਰਿਪੋਰਟਾਂ ਨੂੰ ਚੰਗੇ ਕਾਗਜ਼ ਤੇ ਖੁਲਾ ਖੁਲਾ ਕੇਵਲ ਇਕੋ ਪਾਸੇ ਸਾਫ ਸੁਥਰੇ ਮੋਟੇ ਅੱਖਰਾਂ/ਸ਼ਬਦਾਂ ਵਿਚ ਲਿਖ ਕੇ ਭੇਜਣ। ਸਤਰਾਂ ਖੁਲੀਆਂ ਹੋਣ ਤੇ ਦੋਵੇਂ ਪਾਸੇ ਖਾਲੀ ਥਾਂ, ਹਾਸ਼ੀਆ ਵੀ ਛੱਡਿਆ ਹੋਵੇ। ਚੰਗਾ ਹੋਵੇ ਜੇ ਮਸ਼ੀਨ ਨਾਲ ਜਾਂ ਕੰਪਿਊਟਰ ਨਾਲ ਟਾਈਪ ਕਰਵਾ ਕੇ ਭੇਜਣ। ਆਮ ਹੱਥ ਲਿਖਤਾਂ ਤਾਂ ਕਈ ਵਾਰ ਪੜ੍ਹੀਆਂ ਹੀ ਨਹੀਂ ਜਾਂਦੀਆਂ।

ਕਈ ਸਜਨ ਤਾਂ ਚਿਠੀ ਵਾਲੇ ਲਫਾਫੇ ਨੂੰ ਬਹੁਤ ਗੂੰਦ ਲਾ ਦਿੰਦੇ ਹਨ ਜਾਂ ਪਿੰਨਾਂ ਹੀ ਬਹੁਤ ਲਾ ਦਿੰਦੇ ਹਨ ਜਿਸ ਨਾਲ ਲਫਾਫਾ ਖੋਹਲਣ ਦੇ ਨਾਲ ਹੀ ਲਿਖਤ ਦਾ ਨੁਕਸਾਨ ਹੋ ਜਾਂਦਾ ਹੈ ਅਤੇ ਅਸੀਂ ਪੜ੍ਹ ਵੀ ਨਹੀਂ ਸਕਦੇ ਕਈ ਜ਼ਰੂਰੀ ਕਾਗਜ਼ ਲਿਫਾਫੇ ਵਿਚੋਂ ਕਢਦਿਆਂ ਹੀ ਪਾਟ ਜਾਂਦੇ ਹਨ। ਲਫਾਫੇ ਵਿਚ ਕਾਗਜ਼ ਪਤਰਾਂ ਦੇ ਸਾਹ ਲੈਣ ਜੋਗੀ ਥਾਂ ਤਾਂ ਹੋਣੀ ਚਾਹੀਦੀ ਹੈ। ਆਪਣੀ ਰਚਨਾ ਨਾਲ ਆਪਣਾ ਪੂਰਾ ਪਤਾ ਟੈਲੀਫੋਨ ਨੰਬਰ ਆਦਿਕ ਜ਼ਰੂਰ ਲਿਖਿਆ ਕਰੋ।

ਸੰਪਾਦਕ

# ਭਰੂਣ-ਹੱਤਿਆ—ਇੰਝ ਹੁੰਦਾ ਕਿਉਂ ਹੈ ?

—ਬਲਦੇਵ ਮਾਧੋਪੁਰੀ

ਟੈਲੀਵੀਜ਼ਨ, ਰੇਡੀਓ, ਅਖਬਾਰਾਂ ਤੇ ਹੋਰ ਪ੍ਰਚਾਰ ਦੇ ਵਸੀਲਿਆਂ ਰਾਹੀਂ ਇਸ ਮਸਲੇ ਨੂੰ ਦਿਖਾਇਆ-ਪੜ੍ਹਾਇਆ ਤੇ ਸੁਣਾਇਆ ਜਾ ਰਿਹਾ ਹੈ ਕਿ "ਲੜਕੀ ਨੂੰ ਗਰਭ ਵਿਚ ਹੀ ਨਾ ਮਾਰੋ-ਇਹ ਇਕ ਕਾਨੂੰਨੀ ਜੁਰਮ ਹੈ।" ਅਤੇ ਇਹ ਜੁਰਮ ਜਿਹੜੇ ਮਾਂ ਬਾਪ ਜਾਂ ਡਾਕਟਰ ਕਰਨਗੇ, ਉਹ ਸਜ਼ਾ ਦੇ ਭਾਗੀ ਹੋਣਗੇ। ਵਿਗਿਆਨਕਾਂ ਨੇ ਸਕੈਨਿੰਗ ਕਰਨ ਵਾਲੀ ਮਸ਼ੀਨ ਦੀ ਕਾਢ ਤਾਂ ਇਸ ਲਈ ਕੱਢੀ ਸੀ ਕਿ ਪੇਟ ਅੰਦਰਲੀਆਂ ਬਿਮਾਰੀਆਂ ਦੀ ਜਾਂਚ ਕਰਕੇ ਸਹੀ ਇਲਾਜ ਕੀਤਾ ਜਾ ਸਕੇ, ਪਰ ਸ਼ੈਤਾਨ ਦਿਮਾਗਾਂ ਨੇ ਇਸ ਮਸ਼ੀਨ ਨਾਲ ਲਿੰਗ ਟੈਸਟ ਕਰਨੇ ਸ਼ੁਰੂ ਕਰ ਦਿੱਤੇ। ਤੇ ਗਰਭ ਵਿਚ ਪਲ ਰਹੀਆਂ ਲੜਕੀਆਂ ਦੀ ਆਫਤ ਆਉਣ ਲੱਗ ਪਈ। ਸਿੱਟਾ ਇਹ ਹੋਇਆ ਕਿ ਮੁੰਡਿਆਂ ਦੇ ਮੁਕਾਬਲੇ ਕੁੜੀਆਂ ਘੱਟ ਜੰਮਣ ਲੱਗ ਪਈਆਂ ਹਨ। ਹੁਣ ਇਹ ਗੱਲ ਸਾਰਿਆਂ ਦੀ ਚਿੰਤਾ ਦਾ ਕਾਰਨ ਬਣਦੀ ਜਾ ਰਹੀ ਹੈ ਕਿ ਜੇ ਕੁੜੀਆਂ ਦੀ ਗਿਣਤੀ ਇਸ ਤਰ੍ਹਾਂ ਘਟਦੀ ਗਈ ਤਾਂ ਕਿਸੇ ਦਿਨ ਨੂੰ ਬਹੁਤ ਸਾਰੇ ਲੜਕੇ ਕੁਆਰੇ ਹੀ ਰਹਿ ਜਾਣਗੇ।

ਦੇਖਣ ਅਤੇ ਸੁਣਨ ਵਿਚ ਆਇਆ ਹੈ ਕਿ ਅੱਜ ਤੋਂ ਤਕਰੀਬਨ ੭ ਕੁ ਦਹਾਕੇ ਪਹਿਲਾਂ ਵੀ ਇਹੋ ਜਿਹੀ ਸਮੱਸਿਆ (ਔਰਤ ਜਾਤੀ ਦੀ ਕਮੀ) ਮਹਿਸੂਸ ਕੀਤੀ ਜਾਂਦੀ ਸੀ। ਉਦੋਂ ਵੀ ਬਹੁਤ ਸਾਰੇ ਲੜਕੇ 'ਛੜੇ' ਹੀ ਰਹਿ ਜਾਂਦੇ ਸਨ। ਕਿਉਂਕਿ ਉਦੋਂ ਵੀ ਮਰਦਾਂ ਦੇ ਮੁਕਾਬਲੇ ਔਰਤਾਂ ਘੱਟ ਹੁੰਦੀਆਂ ਸਨ। ਖਾਸ ਤੌਰ ਤੇ ਸਾਡੇ ਪੰਜਾਬ ਵਿਚ ਵੀ 'ਛੜੇ' ਬਹੁਤ ਹੁੰਦੇ ਸਨ। ਵਿਚਾਰਿਆਂ ਦਾ ਵਿਆਹ ਹੀ ਨਹੀਂ ਸੀ ਹੁੰਦਾ। ਵਿਆਹ ਕਰਾਉਣ ਲਈ ਵਿਚੋਲਿਆਂ ਦੀ ਬੜੀ ਖੁਸ਼ਾਮਦ ਕਰਨੀ ਪੈਂਦੀ ਸੀ। ਇਥੋਂ ਤੱਕ ਕਿ ਇਹ ਵੀ ਦੇਖਿਆ ਜਾਂਦਾ ਰਿਹਾ ਹੈ ਕਿ ਜਦੋਂ ਕਿਸੇ ਮੁੰਡੇ ਦੀ ਮੰਗਣੀ ਹੁੰਦੀ ਸੀ ਤਾਂ ਆਏ ਮਹਿਮਾਨਾਂ ਦੀ ਸੇਵਾ ਕਰਨ ਲਈ ਕੁਆਰਿਆਂ ਮੁੰਡਿਆਂ ਨੂੰ ਹੀ ਭੇਜਿਆ ਜਾਂਦਾ ਸੀ, ਤਾਂ ਕਿ ਲੜਕੀ ਵਾਲੇ ਕਿਸੇ ਹੋਰ ਮੁੰਡੇ ਨੂੰ ਵੀ ਪਸੰਦ ਕਰ ਲੈਣ... ਜੇ ਕੋਈ ਹੋਰ ਲੜਕੀ ਮੰਗਣੀ ਹੋਵੇ ਤਾਂ।

ਕਈ ਮੁੰਡਿਆਂ ਦੀ ਜਦੋਂ ਵਿਆਹ ਹੋਣ ਦੀ ਆਸ ਮੁੱਕ ਜਾਂਦੀ ਤਾਂ ਉਹ ਕੋਈ ਜ਼ਨਾਨੀ ਲਿਆਉਣ ਦੀ ਖਾਤਰ ਦੂਜੇ ਸੂਬਿਆਂ ਵਿਚ ਕੰਮ ਕਰਨ ਦੇ ਬਹਾਨੇ ਚਲੇ ਜਾਂਦੇ ਤੇ ਉਥੇ ਜਾਕੇ ਕੰਮ ਤਾਂ ਕਰਦੇ ਹੀ, ਨਾਲ-ਨਾਲ ਵਿਆਹ ਕਰਾਉਣ ਲਈ ਵੀ ਹੱਥ -ਪੈਰ ਮਾਰਦੇ। ਕਿਸੇ ਕਿਸੇ ਨੂੰ ਕਾਮਯਾਬੀ ਵੀ ਮਿਲ ਜਾਂਦੀ ਤੇ ਉਹ ਕੁਦੇਸਣ ਨਾਲ ਵਿਆਹ ਕਰਵਾਕੇ ਉਸ ਨੂੰ ਨਾਲ ਹੀ ਇਧਰ ਨੂੰ ਲੈ ਆਉਂਦੇ। ਕਈ ਵਡੇਰੀ ਉਮਰ ਦੇ ਛੜੇ ਵੀ ਕੁਦੇਸਣਾਂ ਨੂੰ ਲੈ ਆਉਂਦੇ ਸਨ। ਜਦੋਂ ਕਿਸੇ ਪਿੰਡ ਵਿੱਚ ਇਸ ਤਰ੍ਹਾਂ ਕੁਦੇਸਣ ਆਉਂਦੀ ਤਾਂ ਸਾਰੇ ਪਿੰਡ ਵਿਚ ਰੌਲਾ ਮਚ ਜਾਂਦਾ ਕਿ — "ਓਏ ਫਲਾਣਾ ਸੂੰਹ ਕੁਦੇਸਣ ਲੈ ਆਇਆ।"ਸਾਰੇ ਕਬੀਲੇ ਵਿਚ ਇਕ ਖੁਸ਼ੀ ਜਿਹੀ ਛਾ ਜਾਂਦੀ। ਬਜ਼ੁਰਗ ਬੰਦਿਆਂ ਨੂੰ ਆਮ ਕਹਿੰਦੇ ਸੁਣਿਆ—'ਚਲੋ ਚੰਗਾ ਹੋਇਆ... ਵਿਆਹ ਕਰਵਾ ਲਿਆ।... ਅੱਗੋਂ ਜੜ ਲੱਗਜੂ, ਤੇ ਵੇਲ ਵਧੂਗੀ।" ਵਧਾਈਆਂ ਦੇਣ ਵਾਲੇ ਭੰਡ ਵੀ ਕਹਿੰਦੇ ਹੁੰਦੇ ਸਨ 'ਵੇਲ... ਵੇਲ ਰੁਪੈ ਦੀ ਵੇਲ। ਜਿਹਦੀ ਵੇਲ ਵਧੇ, ਉਹਦੀ ਜੜ ਵਧੇ... ਸਦਕਾ ਮਹਾਰਾਜ ਦਾ।'

ਸਮਾਂ ਸਦਾ ਇਕੋ ਜਿਹਾ ਨਹੀਂ ਰਹਿੰਦਾ। ਸੋ, ਸਮੇਂ ਵਿੱਚ ਬਦਲਾਵ ਆਇਆ। ਲੜਕੇ-ਲੜਕੀਆਂ ਦਾ ਅਨੁਪਾਤ ਬਰਾਬਰ ਤੇ ਆ ਗਿਆ। ਕਿਸੇ ਵੀ ਲੜਕੇ ਨੂੰ ਜਾਂ ਲੜਕੀ ਨੂੰ ਵਿਆਹ ਕਰਵਾਉਣ ਵਿਚ ਕੋਈ ਦਿੱਕਤ ਨਾ ਆਉਂਦੀ। ਅਸਾਨੀ ਨਾਲ ਰਿਸ਼ਤੇ ਹੋਣ ਲੱਗ ਪਏ। ਜਿਹੜਾ 'ਛੜਾ' 'ਲਫਜ਼ ਆਮ ਵਰਤੋਂ ਵਿਚ ਆਉਂਦਾ ਸੀ, ਬਿਲਕੁਲ ਖਤਮ ਹੋ ਗਿਆ। ਪਰਿਵਾਰ ਦੇ ਜੀਆਂ ਦੀ ਗਿਣਤੀ ਵਧਣ ਲੱਗ ਪਈ। ਫਿਰ ਪਰਿਵਾਰ ਨਿਯੋਜਨ ਦੀ ਲੋੜ ਪਈ। ਸਰਕਾਰ ਨੇ "ਹਮ ਦੋ ਹਮਾਰੇ ਦੋ" ਦਾ ਨਾਅਰਾ ਦਿੱਤਾ। ਲੋਕਾਂ ਦੀ ਸੂਝ ਵੀ ਵਧੀ ਕਿ ਵਾਕਿਆ ਹੀ ਮਹਿੰਗਾਈ ਦੇ ਜ਼ਮਾਨੇ ਵਿੱਚ ਨਿਆਣੇ ਦੋ ਹੀ ਚੰਗੇ। ਮਸਲਾ ਬਣ ਗਿਆ ਜਿਸ ਦੇ ਘਰ ਦੋ ਮੁੰਡੇ ਹੀ ਜੰਮ ਪਏ ਉਹ ਤਾਂ ਖੁਸ਼! ਤੇ ਜਿਸ ਦੇ ਘਰ ਦੋਵੇਂ ਕੁੜੀਆਂ ਹੀ ਜੰਮ ਪਈਆਂ ਉਹ ਦੁਖੀ! ਕਿਉਂਕਿ ਕੁੜੀ ਦੇ ਵਿਆਹ ਵਿਚ ਦਾਜ ਵੀ ਦੇਣਾ ਪੈਣਾ। ਦਾਜ ਦੇਣ ਦੀ ਸਮੱਸਿਆ ਅਜ ਸਿਖਰਾਂ ਤੇਂ ਪਹੁੰਚ ਚੁੱਕੀ ਹੈ। ਦਾਜ ਲੈਣ ਦੇ ਸਿਲਸਿਲੇ ਵਿਚ ਅਨੇਕਾਂ ਲੜਕੀਆਂ ਦਾਜ ਦੀ ਬਲੀ ਚੜ੍ਹ ਚੁੱਕੀਆਂ ਅਤੇ ਸਹੁਰਿਆਂ ਵਲੋਂ ਤੰਗ ਕੀਤੀਆਂ ਜਾਂਦੀਆਂ ਹਨ। ਚਲੋ ਰੱਜੇ-ਪੁੱਜੇ ਪੇਕਿਆਂ ਨੂੰ ਤਾਂ ਲੜਕੀ ਨੂੰ ਦਾਜ ਦੇਣਾ ਤੇ ਮਹਿੰਗੇ ਤੋਂ ਮਹਿੰਗੇ ਤੋਹਫੇ ਦੇਣਾ ਕੋਈ ਮੁਸ਼ਕਿਲ ਨਹੀਂ, ਪਰ ਆਰਥਕ ਪਖੋਂ ਹੇਠਲੇ ਤਬਕੇ ਦੇ ਲੋਕ ਵੀ ਉਨ੍ਹਾਂ ਵੱਲ ਵੇਖ ਕੇ ਅੱਡੀਆਂ ਚੁਕ ਕੇ ਜ਼ੋਰ ਲਾ ਰਹੇ ਹਨ, ਭਾਵੇਂ ਉਨ੍ਹਾਂ ਨੂੰ ਕਰਜ਼ਾ ਚੁੱਕ ਕੇ ਹੀ ਕਿਉਂ ਨਾ ਦਾਜ ਦੇਣਾ ਪਵੇ।

ਦਾਜ ਦੇ ਨਾਲ-ਨਾਲ ਅੱਜ ਕਲ੍ਹ ਇਕ ਹੋਰ ਫੈਸ਼ਨ ਬਣ ਗਿਆ ਹੈ— ਪੈਲਸਾਂ ਵਿੱਚ ਵਿਆਹ ਕਰਨ ਦਾ। ਪਹਿਲਾਂ ਸਾਦੇ ਤਰੀਕੇ ਨਾਲ ਵਿਆਹ ਹੁੰਦੇ ਸਨ ਤੇ ਜੰਜ-ਘਰਾਂ ਵਿਚ

ਹੀ ਬਰਾਤਾਂ ਉਤਰਦੀਆਂ ਸਨ ਤੇ ਘਰ ਦੇ ਵਿਹੜੇ ਵਿਚ ਜਾਂ ਘਰ ਦੀ ਗਲੀ ਦੇ ਵਿਚ ਹੀ ਬਰਾਤ ਦੀ ਆਓ-ਭਗਤ ਕੀਤੀ ਜਾਂਦੀ ਸੀ। ਤੇ ਥੋੜ੍ਹੇ ਪੈਸਿਆਂ ਵਿਚ ਹੀ ਸਰ ਜਾਂਦਾ ਸੀ। ... ਤੇ ਹੁਣ ਪੈਲਸਾਂ ਵਿਚ ਹਜ਼ਾਰਾਂ ਰੁਪੈ ਕਿਰਾਇਆ ਭਰ ਕੇ ਵੀ ਸੰਤੁਸ਼ਟੀ ਨਹੀਂ ਹੁੰਦੀ। ਦਾੜ੍ਹੀ ਨਾਲੋਂ ਮੁੱਛਾਂ ਵਧ ਗਈਆਂ ਹਨ। ਯਾਨੀ ਦਾਜ ਨਾਲੋਂ ਜ਼ਿਆਦਾ ਪੈਲਸ ਦਾ ਕਿਰਾਇਆ ਹੀ ਬਣ ਜਾਂਦਾ ਹੈ। ਦਾਜ ਅਲੱਗ ਰਹਿ ਗਿਆ। ਬੇਸ਼ਕ ਦਾਜ ਪ੍ਰਥਾ ਪ੍ਰਤੀ ਸਰਕਾਰ ਨੇ ਕਾਨੂੰਨ ਬਣਾਏ ਹੋਏ ਹਨ, ਪਰ ਉਨ੍ਹਾਂ ਤੇ ਅਮਲ ਨਾ ਕੋਈ ਕਰਦਾ ਹੈ ਤੇ ਨਾ ਕੋਈ ਕਰਵਾਉਂਦਾ ਹੈ।

ਕੁੜੀਆਂ ਮਾਰਨੀਆਂ ਕੋਈ ਨਵੀਂ ਗੱਲ ਨਹੀਂ। ਪੁਰਾਣੇ ਜ਼ਮਾਨਿਆਂ ਵਿਚ ਵੀ ਲੋਕ ਕੁੜੀਆਂ ਮਾਰ ਦਿੰਦੇ ਸਨ। ਫਰਕ ਇਨਾ ਸੀ ਕਿ ਉਦੋਂ ਕੁੜੀਆਂ ਨੂੰ ਜੰਮਣ ਤੋਂ ਬਾਅਦ ਗਲਾ ਘੁੱਟ ਕੇ ਜਾਂ ਹੋਰ ਤਰੀਕੇ ਨਾਲ ਮਾਰਦੇ ਸਨ। ਤੇ ਹੁਣ ਕੁੜੀਆਂ ਨੂੰ ਪੇਟ ਦੇ ਵਿਚ ਹੀ ਮਾਰ ਦਿੱਤਾ ਜਾਂਦਾ ਹੈ ਤੇ ਉਸਦੇ ਨਸ਼ਤਰ ਨਾਲ ਟੁਕੜੇ-ਟੁਕੜੇ ਕਰਕੇ ਬਾਹਰ ਕੂੜੇ ਵਿਚ ਸੁੱਟ ਦਿੱਤਾ ਜਾਂਦਾ ਹੈ। ਗੱਲ ਤਾਂ ਇਹ ਹੈ ਕਿ ਕੁੜੀਆਂ ਜੰਮਣੀਆਂ ਦੁਖਦਾਈ ਕਿਉਂ ਹਨ? ਕੁੜੀਆਂ ਨੂੰ ਗਰਭ ਵਿਚ ਕਿਉਂ ਮਾਰਿਆ ਜਾਂਦਾ ਹੈ? ਮੇਰੇ ਖਿਆਲ ਮੁਤਾਬਿਕ ਇਸ ਦੇ ਕੁਝ ਇਕ ਕਾਰਨ ਹਨ:-

ਕਿਸ਼ੋਰ-ਅਵਸਥਾ ਤੋਂ ਲੈ ਕੇ ਜਵਾਨੀ ਤਕ ਪਹੁੰਚਦਿਆਂ ਲੜਕੀ ਵਿਚ ਕਈ ਤਰ੍ਹਾਂ ਦੀਆਂ ਤਬਦੀਲੀਆਂ ਆਉਂਦੀਆਂ ਹਨ। ਜਵਾਨੀ 'ਚ ਪੈਰ ਧਰਦਿਆਂ ਕਈ ਲੜਕੀਆਂ ਜਵਾਨੀ ਦੇ ਨਸ਼ੇ ਵਿਚ ਆ ਕੇ ਬਹਿਕ ਜਾਂਦੀਆਂ ਹਨ ਤੇ ਆਸ਼ਕ ਮਜ਼ਾਜ ਕਈ ਨੌਜਵਾਨਾਂ ਦੇ ਟੇਟੇ ਚੜ੍ਹ ਜਾਂਦੀਆਂ ਹਨ ਤੇ ਗਲਤ ਰਾਹ ਅਖਤਿਆਰ ਕਰ ਲੈਂਦੀਆਂ ਹਨ। ਮਾਪਿਆਂ ਨੂੰ ਇਸ ਗੱਲ ਦੀ ਚਿੰਤਾ ਖਾਈ ਜਾਂਦੀ ਹੈ... ਕਿਤੇ ਸਾਡੀ ਲੜਕੀ ਵੀ ਕਿਸੇ ਦੇ ਬਹਿਕਾਵੇ ਵਿਚ ਆਕੇ ਕੋਈ ਗਲਤ ਕੰਮ ਨਾ ਕਰ ਬੈਠੇ। ਜੇ ਕੋਈ ਲੜਕੀ ਇਹੋ ਜਿਹਾ ਕਾਰਾ ਕਰ ਬੈਠੇ ਤਾਂ ਮਾਪੇ ਲੋਕਾਂ ਦੀਆਂ ਗੱਲਾਂ ਸੁਣ ਸੁਣ ਕੇ ਸ਼ਰਮ ਨਾਲ ਮਰ-ਮਰ ਜਾਂਦੇ ਹਨ। ਇਸੇ ਡਰ ਕਰਕੇ ਮਾਪੇ ਚਾਹੁੰਦੇ ਹਨ ਸਾਡੇ ਘਰ ਕੁੜੀ ਨਾ ਜੰਮੇ।

ਦੂਜੀ ਗੱਲ, ਚਲੋ ਲੜਕੀ ਜਵਾਨ ਹੋ ਗਈ ਹੈ, ਮਾਪਿਆਂ ਦੀ ਇੱਜ਼ਤ-ਆਬਰੂ ਦਾ ਖਿਆਲ ਰੱਖਦੀ ਹੈ। ਮਾਪੇ ਇਸ ਗੱਲੋਂ ਨਿਸਚਿੰਤ ਹਨ, ਪਰ ਫਿਰ ਵੀ ਉਨ੍ਹਾਂ ਦੇ ਦਿਲੋ-ਦਿਮਾਗ ਵਿਚ ਇਹੀ ਹੁੰਦਾ ਹੈ ਕਿ -ਸਾਡੀ ਕੁੜੀ ਵਾਸਤੇ ਕੋਈ ਚੰਗਾ ਜਿਹਾ ਹਾਣ-ਪਰਵਾਣ ਦਾ ਵਰ ਲੱਭ ਜਾਏ, ਰਹਿਣ ਵਾਸਤੇ ਚੰਗਾ ਘਰ ਹੋਵੇ, ਜਿਥੇ ਜਾ ਕੇ ਸਾਡੀ ਲੜਕੀ ਸੁਖੀ ਜੀਵਨ ਬਸਰ ਕਰ ਸਕੇ। ਕਈ ਲੜਕੀਆਂ ਸਿੱਖ-ਮੱਤ ਦੀ ਘਾਟ ਕਰਕੇ ਅਗਲੇ ਪਰਿਵਾਰ ਵਿਚ ਜਾ ਕੇ ਆਪਣੀ ਬੇਅਕਲੀ ਦਾ ਮੁਜ਼ਾਹਰਾ ਵੀ ਕਰ ਬੈਠਦੀਆਂ ਹਨ, ਜਿਸ ਕਰਕੇ ਉਸਦੀ ਸਹੁਰੇ ਪਰਿਵਾਰ ਵਿਚ ਬਣਦੀ ਨਹੀਂ, ਤੇ ਨੌਬਤ ਛੱਡ-ਛਡਾਈ ਤਕ ਚਲੀ ਜਾਂਦੀ ਹੈ। ਦੂਸਰੇ ਪਾਸੇ, ਲੜਕੀ ਤਾਂ ਭਾਂਵੇਂ ਅਕਲਮੰਦ ਹੋਵੇ, ਪਰ ਉਸ ਦਾ ਸਹੁਰਾ ਪਰਿਵਾਰ ਉਸ ਉਤੇ ਰੋਅਬ ਜਮਾਉਣ ਦੀ ਖਾਤਰ, ਕਈ ਤਰ੍ਹਾਂ ਦੇ ਤਾਨ੍ਹੇ-ਤੋਪੇ ਦੇਣ ਲੱਗ ਪੈਂਦਾ ਹੈ। ਲੜਕੀ ਉਨ੍ਹਾਂ ਦੀਆਂ ਗੱਲਾਂ ਨੂੰ ਬਰਦਾਸ਼ਤ ਨਾ ਕਰਦੀ ਹੋਈ ਆਪਣੇ ਪੇਕੇ ਘਰ ਆ ਬੈਠਦੀ ਹੈ... ਤੇ ਆਖਰ ਤਲਾਕ ਹੋ ਜਾਂਦਾ ਹੈ। ... ਤੇ ਇਹ ਤਲਾਕ ਮਾਪਿਆਂ ਦੀ ਸਿਰਦਰਦੀ ਦਾ ਕਾਰਨ ਬਣਦਾ ਹੈ। ਇਸੇ ਕਰਕੇ ਮਾਪੇ ਕਹਿੰਦੇ ਹਨ-ਜੇ ਸਾਡੀ ਲੜਕੀ ਦੇ ਨਸੀਬ ਇੰਨੇ ਹੀ ਮਾੜੇ ਲਿਖੇ ਸਨ ਤਾਂ ਇਸ ਨਾਲੋਂ ਇਹ ਜੰਮਦੀ ਹੀ ਨਾ।

ਤੀਜੀ ਗੱਲ, ਕਈਆਂ ਲੜਕੀਆਂ ਦਾ ਸਹੁਰਾ ਪ੍ਰੀਵਾਰ ਲਾਲਚੀ ਕਿਸਮ ਦਾ ਹੁੰਦਾ ਹੈ, ਜਾਂ ਦੂਲ੍ਹਾ-ਮੀਆਂ ਹੀ ਲਾਲਚੀ ਹੁੰਦਾ ਹੈ, ਜਿਹੜੇ ਕਿ ਲੜਕੀ ਨੂੰ ਇਸ ਗੱਲੇ ਤੰਗ ਕਰਦੇ ਹਨ ਕਿ ਤੂੰ ਫਲਾਣੀ ਚੀਜ਼ ਲੈ ਕੇ ਨਹੀਂ ਆਈ... ਉਹ ਵੀ ਲੈ ਕੇ ਆ। ਕਈਆਂ ਦਾ ਤਾਂ ਮੂੰਹ ਬਹੁਤ ਹੀ ਅੱਡਿਆ ਹੁੰਦਾ ਹੈ ਤੇ ਉਹ ਮਹਿੰਗੀ ਚੀਜ਼ ਦੀ ਵੀ ਮੰਗ ਕਰ ਦਿੰਦੇ ਹਨ ਤੇ ਲੜਕੀ ਨੂੰ ਮਜਬੂਰ ਕਰਦੇ ਹਨ। ਇਸੇ ਕਰਕੇ ਘਰ ਵਿਚ ਕਲੇਸ਼ ਵਧਦਾ ਹੈ ਤੇ ਮਰ ਜਾਣ ਤਕ ਦੀ ਨੌਬਤ ਆ ਜਾਂਦੀ ਹੈ। ਕਿਉਂਕਿ ਲੜਕੀ ਦੇ ਮਾਪੇ ਆਰਥਕ ਪੱਖੋਂ ਕਮਜ਼ੋਰ ਹੋਣ ਕਰਕੇ ਉਨ੍ਹਾਂ ਦੀ ਮੰਗ ਪੂਰੀ ਨਹੀਂ ਕਰ ਸਕਦੇ ਹੁੰਦੇ। ਇਹ ਵੀ ਇਕ ਕਾਰਨ ਹੈ ਕਿ ਮਾਪੇ ਇਸ ਗੱਲੋਂ ਡਰਦੇ ਕਹਿੰਦੇ ਹਨ ਕਿ —ਸਾਡੇ ਘਰ ਕੁੜੀ ਨਾ ਜੰਮੇ।

ਪਰ ਇਹ ਗੱਲਾਂ ਸਾਰਿਆਂ ਪਰਿਵਾਰਾਂ ਤੇ ਨਹੀਂ ਢੁਕਦੀਆਂ। ਨਾ ਹੀ ਇਸ ਤਰ੍ਹਾਂ ਦੀਆਂ ਘਟਨਾਵਾਂ ਉਨ੍ਹਾਂ ਪਰਿਵਾਰਾਂ ਵਿਚ ਹੁੰਦੀਆਂ ਹਨ। ਕਿਉਂਕਿ ਸੁਲਝੇ ਹੋਏ ਅਤੇ ਪੜ੍ਹੇ ਲਿਖੇ ਸਿਆਣੇ ਪਰਿਵਾਰ ਆਪਣੀ ਨੂੰਹ ਨੂੰ ਆਪਣੀ ਲੜਕੀ ਦੇ ਬਰਾਬਰ ਹੀ ਸਮਝਦੇ ਹਨ। ਅਤੇ ਇਹ ਕਹਿੰਦੇ ਹਨ ਕਿ ਅਸੀਂ ਤਾਂ ਲਛਮੀ ਆਪਣੇ ਘਰ ਲਿਆਂਦੀ ਹੈ। ਜੋ ਲੜਕੀ ਨੂੰਹ ਬਣਕੇ ਉਸ ਪਰਿਵਾਰ ਵਿਚ ਆਈ ਹੈ, ਉਸਨੂੰ ਉਸਦੇ ਮਾਪੇ ਚੰਗੀ ਘਰ-ਗ੍ਰਹਿਸਥੀ ਚਲਾਉਣ ਦੇ ਸੰਸਕਾਰ ਦੇ ਕੇ ਉਸ ਨੂੰ ਸਹੁਰੇ ਘਰ ਤੋਰਦੇ ਹਨ ਤੇ ਕਹਿੰਦੇ ਹਨ-"ਧੀਏ ਤੇਰਾ ਅਸਲੀ ਘਰ ਤਾਂ ਤੇਰਾ ਸਹੁਰਾ ਪਰਿਵਾਰ ਵਿਚ ਹੈ, ਜਿਥੇ ਜਾ ਕੇ ਤੂੰ ਸਾਰੀ ਜ਼ਿੰਦਗੀ ਨਿਭਾਉਣੀ ਹੈ; ਅਸੀਂ ਤਾਂ ਤੈਨੂੰ ਪੂਰਾ ਨਿਪੁੰਨ ਕਰ ਦਿੱਤਾ ਹੈ। ਦੇਖੀਂ ਸਾਡੀ ਇੱਜ਼ਤ ਮਿੱਟੀ ਵਿਚ ਨਾ ਰੋਲੀਂ। ਤੇਰੇ ਵੱਲੋਂ ਠੰਡੀ ਵਾ ਆਵੇ।" ਧੀ ਆਪਣੇ ਮਾਪਿਆਂ ਦੀ ਗੱਲ ਪੱਲੇ ਬੰਨ੍ਹ ਲੈਂਦੀ ਹੈ ਤੇ ਆਪਣੇ ਸਹੁਰੇ ਪਰਿਵਾਰ ਵਿਚ ਸਾਰੀ ਉਮਰ ਖੁਸ਼ੀ ਖੁਸ਼ੀ ਬਤੀਤ ਕਰਦੀ ਹੈ। ਇਸੇ ਤਰ੍ਹਾਂ ਜੋ ਲੜਕੀ ਸਿਆਣੀ ਹੈ, ਉਸ ਦਾ ਵਰ (ਪ੍ਰਹੁਣਾ) ਵੀ ਸਿਆਣਾ ਹੈ।

ਉਹ ਵੀ ਆਪਣੇ ਸਹੁਰੇ ਪਰਿਵਾਰ ਨੂੰ ਤੰਗ ਨਹੀਂ ਕਰਦਾ; ਕਿਉਂਕਿ ਉਸਨੇ ਵੀ ਆਪਣੇ ਮਾਂ-ਪਿਓ ਤੋਂ ਚੰਗੀ ਸਿਖਿਆ ਲਈ ਹੁੰਦੀ ਹੈ ਤੇ ਉਨ੍ਹਾਂ ਦੇ ਪਦ-ਚਿੰਨ੍ਹਾਂ ਤੇ ਚਲਦਾ ਹੋਇਆ, ਆਪਣੀ ਘਰ ਵਾਲੀ ਨਾਲ ਬਿਨਾਂ ਕਿਸੇ ਝਗੜੇ ਦੇ ਹੱਸ-ਹੱਸ ਕੇ ਗ੍ਰਹਿਸਥੀ ਨਿਭਾਉਂਦਾ ਹੈ ਤੇ ਡਟ ਕੇ ਮਿਹਨਤ ਕਰਦਾ ਹੈ।

ਕਈ ਗਰੀਬ ਪਰਿਵਾਰਾਂ ਵਿਚ ਲੜਕੀ ਨੂੰ ਦਾਜ ਦੇਣ ਦੀ ਸਮਰੱਥਾ ਨਹੀਂ ਹੁੰਦੀ। ਅੱਜ ਕਲ੍ਹ ਧਾਰਮਕ ਜਥੇਬੰਦੀਆਂ ਤੇ ਸਮਾਜ ਸੇਵੀ ਜਥੇਬੰਦੀਆਂ ਨੇ ਸਮੂਹਿਕ ਵਿਆਹਾਂ ਦਾ ਸਿਲਸਿਲਾ ਸ਼ੁਰੂ ਕੀਤਾ ਹੋਇਆ ਹੈ, ਜੋ ਕਿ ਗਰੀਬ ਲੜਕੀ ਦਾ ਅਨੰਦ-ਕਾਰਜ ਵੀ ਕਰਦੀਆਂ ਹਨ ਤੇ ਨਾਲ ਲੜਕੀ ਨੂੰ ਉਸਦੇ ਵਰਤਣ ਲਈ ਲੋੜੀਂਦਾ ਸਾਮਾਨ ਵੀ ਦਿੰਦੀਆਂ ਹਨ। ਬੜੀ ਅੱਛੀ ਗੱਲ ਹੈ। ਪਰ ਗੱਲ ਤਾਂ ਫੇਰ ਮੁੜ ਕੇ ਦਾਜ ਦੇਣ ਦੀ ਹੀ ਆ ਗਈ, ਜਿਸਨੂੰ ਕਿ ਖਤਮ ਕਰਨਾ ਹੈ। ਹਾਂ, ਇਕ ਜਥੇਬੰਦੀ ਹੈ, ਜਿਹੜੀ ਕਿ ਆਪਣੇ ਗੁਰੂ ਅਸਥਾਨ ਤੇ ਸਤਿਗੁਰਾਂ ਦੇ ਸਾਹਮਣੇ ਸਮੂਹਿਕ ਅਨੰਦ-ਕਾਰਜ ਕਰਦੀ ਹੈ, ਪਰ ਉਹ ਲੜਕੀ ਨੂੰ ਦਾਜ ਦੇਣ ਦੇ ਖਿਲਾਫ ਹੈ—ਉਹ ਹੈ ਨਾਮਧਾਰੀ ਸਮਾਜ। ਉਹ ਆਪਣੇ ਸਤਿਗੁਰੂ ਦੇ ਹੁਕਮ ਦੀ ਬੜੀ ਪਾਲਣਾ ਕਰਦੀ ਹੈ। ਅਤੇ ਜਿੰਨੇ ਵੀ ਨਾਮਧਾਰੀ ਪਰਿਵਾਰ ਹਨ ਸਭ ਹੁਕਮਾਂ ਦੇ ਬੱਧੇ ਹੋਏ ਬੜੀ ਖੁਸ਼ੀ ਨਾਲ ਆਪਣੇ ਬੱਚਿਆਂ ਦਾ ਅਨੰਦ ਕਾਰਜ ਕਰਦੇ ਹਨ। ਅਨੰਦ-ਕਾਰਜ ਕਰਾਓ, ਲੰਗਰ ਗੁਰੂ-ਘਰ ਵਿਚੋਂ ਛਕੋ ਅਤੇ ਖੁਸ਼ੀ ਖੁਸ਼ੀ ਆਪਣੇ ਘਰਾਂ ਨੂੰ ਜਾਓ। ਅੱਗੋਂ ਦਾਜ ਲੈਣ-ਦੇਣ ਵਾਲੀ ਕੋਈ ਗੱਲ ਨਹੀਂ।

ਸੋ, ਬਾਕੀ ਸਮਾਜਾਂ ਨੂੰ ਵੀ ਇਹੋ ਜਿਹਾ ਹੀ ਕਰਨਾ ਚਾਹੀਦਾ ਹੈ। ਹਾਂ ਅੱਜ ਕਲ੍ਹ ਹਰ ਕੰਮ ਦਾ ਸਰਕਾਰੀ ਪੈਮਾਨਾ ਜ਼ਰੂਰ ਚਾਹੀਦਾ ਹੁੰਦਾ ਹੈ ਜੋ ਕਿ ਕਿਸੇ ਵੇਲੇ ਵੀ ਕੰਮ ਆ ਸਕਦਾ ਹੈ। ਇਸ ਕਰਕੇ ਸਾਨੂੰ ਕੋਰਟ ਮੈਰਿਜ ਕਰਨੀ ਚਾਹੀਦੀ ਹੈ, ਉਥੋਂ ਮੈਰਿਜ ਦਾ ਸਰਟੀਫਿਕੇਟ ਮਿਲ ਜਾਂਦਾ ਹੈ। ਬਾਕੀ ਦਾਜ ਦੀ ਕੋਈ ਵੀ ਸ਼ਰਤ ਨਹੀਂ ਹੋਣੀ ਚਾਹੀਦੀ, ਜਿਸ ਨਾਲ ਕਿ ਲੜਕੀ ਵਾਲਿਆਂ ਨੂੰ ਕਿਸੇ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਵੇ। ਭਾਵੇਂ ਲੜਕਾ/ ਲੜਕੀ ਥੋੜ੍ਹਾ ਹੀ ਪੜ੍ਹੇ-ਲਿਖੇ ਹੋਣ, ਪਰ ਉਨ੍ਹਾਂ ਨੂੰ ਆਪਣੀ ਸੋਚ ਨੂੰ ਦੂਰ-ਅੰਦੇਸ਼ ਬਣਾਉਣਾ ਚਾਹੀਦਾ ਹੈ। ਲੜਕੀ/ਲੜਕੇ ਨੂੰ ਆਪਸ ਵਿਚ ਕਦੀ ਵੀ ਮਾੜੀ ਮੋਟੀ ਗੱਲ ਬਦਲੇ ਝਗੜਾ ਨਹੀਂ ਕਰਨਾ ਚਾਹੀਦਾ। ਫਰਜ਼ ਕਰੋ ਇਕ ਵੇਲੇ ਲੜਕਾ ਕੁਝ ਗਰਮ ਹੈ ਤਾਂ ਲੜਕੀ ਨੂੰ ਸ਼ਾਂਤ ਸੁਭਾਵ ਹੋ ਕੇ ਉਸਨੂੰ ਸਹਿਣਾ ਚਾਹੀਦਾ ਹੈ। ਕਿਸੇ ਵੇਲੇ ਲੜਕੀ ਦਾ ਮੂਡ ਵੀ ਕੁਝ ਗਰਮ ਹੈ ਤਾਂ ਲੜਕੇ ਨੂੰ ਵੀ ਕੋਈ ਜਵਾਬ-ਤਲਬੀ ਨਹੀਂ ਕਰਨੀ ਚਾਹੀਦੀ। ਦੋਨਾਂ ਨੂੰ ਇਕ ਦੂਸਰੇ ਤੇ ਭਰੋਸਾ ਰੱਖਕੇ ਜੀਵਨ ਸਾਥ ਨਿਭਾਉਣਾ ਚਾਹੀਦਾ ਹੈ ਤੇ ਔਖੇ-ਸੌਖੇ ਦਿਨ ਰਲਕੇ ਕੱਟਣੇ ਚਾਹੀਦੇ ਹਨ। ਇਸ ਦੇ ਨਾਲ-ਨਾਲ ਲੜਕੇ/ਲੜਕੀ ਦੇ ਮਾਪਿਆਂ ਨੂੰ ਵੀ ਚਾਹੀਦਾ ਹੈ ਕਿ ਉਹ ਮਾਮੂਲੀ ਗੱਲਾਂ ਬਦਲੇ ਇਕ ਦੂਜੇ ਨੂੰ ਉਲ੍ਹਾਮਾਂ ਨਾ ਦੇਣ ਲੱਗ ਪੈਣ। ਨਿੱਕੀਆਂ ਨਿੱਕੀਆਂ ਲੜਾਈਆਂ ਦੋਹਾਂ ਪਰਿਵਾਰਾਂ ਨੂੰ ਕਚਹਿਰੀਆਂ ਵਿਚ ਮੁਕੱਦਮੇਬਾਜ਼ੀ ਤੱਕ ਲੈ ਜਾ ਸਕਦੀਆਂ ਹਨ। ਆਖਰ ਫੈਸਲਾ ਤਾਂ ਫਿਰ ਵੀ ਦੋਹਾਂ ਧਿਰਾਂ ਨੇ ਆਪ ਹੀ ਕਰਨਾ ਹੁੰਦਾ ਹੈ।

ਲੜਕੇ ਦੀ ਵੀ ਭੈਣ ਹੁੰਦੀ ਹੈ, ਉਸਨੇ ਵੀ ਕਿਸੇ ਦੂਸਰੇ ਪਰਿਵਾਰ ਵਿੱਚ ਸਹੁਰੇ-ਘਰ ਜਾਣਾ ਹੁੰਦਾ ਹੈ। ਉਸਨੂੰ ਵੀ ਸਹੁਰੇ-ਤੰਗ ਕਰ ਸਕਦੇ ਹਨ। ਇਸ ਕਰਕੇ ਦੋਨਾਂ ਪਰਿਵਾਰਾਂ ਨੂੰ ਵਾਧੂ-ਘਾਟੂ ਗੱਲ ਨਹੀਂ ਕਰਨੀ ਚਾਹੀਦੀ ਅਤੇ ਨਾ ਹੀ ਕੋਈ ਡਿਮਾਂਡ ਕਰਨੀ ਚਾਹੀਦੀ ਹੈ। ਕਹਿੰਦੇ ਹਨ ਕੁੜਮਾਚਾਰੀ ਫੁੱਲਾਂ ਦੀ ਆਬ ਹੁੰਦੀ ਹੈ, ਜੇ ਇਸ ਆਬ ਨੂੰ ਸਦਾ-ਬਹਾਰ ਰੱਖਣਾ ਹੈ ਤਾਂ ਕੁੜਮਾਚਾਰੀ ਵਿਚ ਫਿੱਕਾ ਨਾ ਪੈਣ ਦਿਓ। ਲੜਕਾ/ਲੜਕੀ ਵੀ ਆਪਣੇ ਮਾਂ-ਪਿਓ ਨੂੰ ਇਕੋ ਸਮਾਨ ਹੀ ਸਮਝਣ, ਚਾਹੇ ਉਹ ਸਹੁਰੇ ਪਰਿਵਾਰ ਵਿਚੋਂ ਹੋਣ ਜਾਂ ਪੇਕੇ ਪਰਿਵਾਰ ਵਿਚੋਂ।

ਅਗਰ ਇਹ ਸਭ ਕੁਝ ਸਮਝਦਾਰੀ ਨਾਲ ਕੀਤਾ ਜਾਵੇ ਤਾਂ ਫਿਰ ਲੜਕੀਆਂ ਨੂੰ ਮਾਰਨ ਦੀ ਲੋੜ ਨਹੀਂ ਪੈ ਸਕਦੀ। ਅਤੇ ਨਾ ਹੀ ਲੜਕੀਆਂ ਮਾਪਿਆਂ 'ਤੇ ਬੋਝ ਬਣ ਸਕਦੀਆਂ ਹਨ। ਇਸ ਭਰੂਣ-ਹੱਤਿਆ ਬਾਰੇ ਇਕ ਕਵੀ ਜਗਤਾਰ ਸਿੰਘ ਦੁਖੀ ਭਰੂਣ ਵਿਚ ਲੜਕੀਆਂ ਨੂੰ ਮਾਰਨ ਤੇ ਚਿੰਤਾ ਕਰਦਾ ਹੋਇਆ, ਅਤੇ ਆਉਣ ਵਾਲੇ ਸਮੇਂ ਵਿਚ ਲੜਕੀਆਂ ਦੀ ਘਾਟ ਨੂੰ ਮਹਿਸੂਸ ਕਰਦਾ ਹੋਇਆ ਆਪਣੀ ਇਕ ਛੋਟੀ ਜਿਹੀ ਕਾਵਿ-ਟੁਕੜੀ ਵਿਚ ਆਪਣੀ ਚਿੰਤਾ ਇੰਝ ਪ੍ਰਗਟ ਕਰਦਾ ਹੈ :-

ਮਾਰਨ ਲੱਗੇ ਜੇ ਮਾਂ ਬਾਪ ਇੰਝ ਧੀਆਂ,<br>
ਫਿਰ ਤਾਂ ਦੁਨੀਆਂ ਦਾ ਬੰਦ ਵਿਕਾਸ ਹੋ ਜਾਊ।<br>
ਪਰਲੋ ਕਹਿਰ ਦੀ ਆਊ ਜਹਾਨ ਉੱਤੇ,<br>
ਸਮਝੋ ਸ੍ਰਿਸ਼ਟੀ ਦਾ ਕੁਲ ਵਿਨਾਸ ਹੋ ਜਾਊ।<br>
ਮਾਨਸ ਜ਼ਾਤ ਨਾ ਕਿਤੇ ਵੀ ਨਜ਼ਰ ਆਉਣੀ,<br>
ਸੁੰਨਾ ਸੁੰਨਾ ਫਿਰ ਧਰਤ ਅਕਾਸ਼ ਹੋ ਜਾਊ।<br>
ਸਿਰਜਣਹਾਰ ਜਾਂ ਸ੍ਰਿਸ਼ਟੀ ਵਲ ਨਜ਼ਰ ਮਾਰੂ<br>
ਵਿਚ ਗੁੱਸੇ ਦੇ 'ਦੁਖੀ' ਉਦਾਸ ਹੋ ਜਾਊ।

*ਡਾਕਖਾਨਾ, ਮਾਧੋਪੁਰ*<br>
*ਤਹਿਸੀਲ ਫਗਵਾੜਾ*

# ਜਿਸ ਆਸਣ ਹਮ ਬੈਠੇ ਕੇਤੇ ਬੈਸ ਗਇਆ

—ਡਾ. ਲਖਵੀਰ ਸਿੰਘ

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਲਗਭਗ ਸਾਲ ਕੁ ਦੇ ਅਸੀਂ ਟੈਲੀਵੀਜ਼ਨ ਬਿਲਕੁਲ ਨਹੀਂ ਦੇਖਦੇ। ਸ਼ਾਮ ਦੇ ਖਾਣੇ ਤੋਂ ਬਾਅਦ ਰਜਵੰਤ (ਮੇਰੀ ਪਤਨੀ) ਰਸੋਈ ਦਾ ਕੰਮ-ਕਾਰ ਕਰ ਲੈਂਦੀ ਹੈ ਤੇ ਟੈਲੀਵਿਜ਼ਨ ਦੇਖਣ ਦੀ ਥਾਂ ਮੈਂ, ਮੇਰਾ ਛੋਟਾ ਭਰਾ, ਮੇਰੇ ਪਿਤਾ ਜੀ ਅਤੇ ਮੇਰੀਆਂ ਨਿੱਕੀਆਂ ਨਿੱਕੀਆਂ ਬੇਟੀਆਂ ਕਦੀ ਬੁਝਾਰਤਾਂ ਪਾ ਲੈਂਦੇ ਹਾਂ ਤੇ ਕਦੀ ਇਧਰਲੀਆਂ-ਉਧਰਲੀਆਂ ਕੰਮ-ਕਾਰ ਵਿੱਚ ਵਾਪਰੀਆਂ ਗੱਲਾਂ ਅਤੇ ਕਦੀ ਸਤਿਗੁਰਾਂ ਜਾਂ ਇਤਿਹਾਸ ਦੀਆਂ ਸਾਖੀਆਂ ਛੇੜ ਲੈਂਦੇ ਹਾਂ। ਮੇਰੇ ਦਾਦਾ ਜੀ ਦਾ ਨਾਮ ਸੂਬਾ ਬੋਘਾ ਸਿੰਘ ਜੀ ਸੀ। ਮੈਂ ਆਪਣੇ ਪਾਪਾ ਨੂੰ ਪੁਛਿਆ ਕਿ ਤੁਹਾਡੇ ਦਾਦਾ ਜੀ ਦਾ ਨਾ ਕੀ ਸੀ। ਉਹਨਾਂ ਦੱਸਿਆ ਚੰਦਾ ਸਿੰਘ। ਮੈਂ ਪੁੱਛਿਆ ਚੰਦਾ ਸਿੰਘ ਦੇ ਪਿਤਾ ਜੀ ਦਾ ਨਾਮ ਉਹਨਾਂ ਦੱਸਿਆ ਵਸਾਵਾ ਸਿਘ ਉਸਤੋਂ ਬਾਅਦ ਗੋਰਾ ਸਿੰਘ ਤੇ ਫਿਰ ਸੱਫਾ ਸਿੰਘ...।

ਭਾਵੇਂ ਅਸੀਂ ਆਪਣੇ ਵਡੇਰਿਆਂ ਦੀ ਅੰਸ ਹਾਂ ਪਰ ਮੈਂ ਸੋਚ ਰਿਹਾ ਸਾਂ ਕਿ ਅੱਜ ਹਰ ਆਦਮੀ ਆਪਣੇ ਭੂਤਕਾਲ ਵੱਲ ਨਜ਼ਰ ਮਾਰੇ, ਆਪਣੇ ਵਡੇਰਿਆਂ ਦੀ ਜ਼ਿੰਦਗੀ ਬਾਰੇ ਸੋਚੇ ਤਾਂ ਅਸੀਂ ਚਾਰ-ਪੰਜ ਪੀੜ੍ਹੀਆਂ ਦੇ ਨਾਮ ਗਿਣਦੇ-ਗਿਣਦੇ ਜਦੋਂ ਸਾਨੂੰ ਸਾਡੇ ਅਗਲੇ ਖਾਨਦਾਨ ਦੇ ਪਿਤਾ ਪੁਰਖਿਆਂ ਦੇ ਨਾਮ ਯਾਦ ਨਹੀਂ ਹੁੰਦੇ ਤਾਂ ਅਸੀਂ ਸੋਚਦੇ ਹਾਂ— ਛੱਡ ਯਾਰ ਜੇਕਰ ਨਾਮ ਯਾਦ ਨਹੀਂ ਤਾਂ ਫਿਰ ਕੀ ਹੋਇਆ, ਅਤੇ ਜੇ ਕਿਸੇ ਨੂੰ ਆਪਣੀਆਂ ੨੦ ਪੀੜੀਆਂ ਦੇ ਨਾਮ ਯਾਦ ਹੋਣਗੇ ਵੀ ਤਾਂ ਕੀ ਹੋ ਜਾਣਾ ਹੈ। ਜਿਸਦੇ ਖਾਨਦਾਨ ਵਿੱਚ ਕਿਸੇ ਵਿਸ਼ੇਸ਼ ਆਦਮੀ ਨੇ ਜਨਮ ਲਿਆ ਹੋਵੇ, ਕਿਸੇ ਭਗਤ, ਸੂਰਮੇ, ਗੁਰੂ, ਮਹਾਂਪੁਰਸ਼, ਵਿਗਿਆਨੀ, ਲੇਖਕ ਜਾਂ ਬੁਧੀਜੀਵੀ ਨੇ ਜਨਮ ਲਿਆ ਹੋਵੇ ਉਸ ਖਾਨਦਾਨ ਦੇ ਵਡੇਰਿਆਂ ਦੇ ਨਾਮ ਤਾਂ ਯਾਦ ਨਹੀਂ ਹੁੰਦੇ। ਪਰ ਸਾਡੇ ਵਡੇਰਿਆਂ ਦੇ ਸਮਕਾਲੀ ਵਿਸ਼ੇਸ਼ ਆਦਮੀਆਂ ਨੂੰ ਅਸੀਂ ਭਲੀਭਾਂਤ ਜਾਣਦੇ ਹਾਂ ਤੇ ਉਹਨਾਂ ਦੇ ਨਾਮ ਵੀ ਇਤਿਹਾਸ ਵਿੱਚ ਕਲਮਬੱਧ ਹਨ। ਅਸਲ ਵਿੱਚ ਯਾਦ ਉਹ ਆਦਮੀ ਹੀ ਕੀਤੇ ਜਾਂਦੇ ਹਨ, ਖਾਨਦਾਨ ਉਹਨਾਂ ਦੇ ਹੀ ਅਮਰ ਹੁੰਦੇ ਹਨ ਜਿੰਨ੍ਹਾਂ ਨੇ ਆਪਣੇ ਪਰਿਵਾਰ ਨੂੰ ਪਾਲਣ ਦੇ ਨਾਲ ਨਾਲ ਨਿਜੀ ਸਵਾਰਥ ਛੱਡ ਕੇ ਦੇਸ਼ ਲਈ, ਬੋਲੀ ਲਈ, ਲੋਕਾਂ ਲਈ, ਸਮਾਜਿਕ ਝੂਠੀਆਂ ਰਸਮਾਂ ਤੋੜਨ ਲਈ, ਗੁਲਾਮੀ ਦੀਆਂ ਜੰਜ਼ੀਰਾਂ ਤੋਂ ਆਜ਼ਾਦੀ ਪ੍ਰਾਪਤ ਕਰਨ ਲਈ ਤਲਵਾਰ, ਕਲਮ ਜਾਂ ਕੋਈ ਵੀ ਵਿਸ਼ੇਸ਼ ਢੰਗ ਵਰਤ ਕੇ ਯੋਗਦਾਨ ਦਿੱਤਾ ਹੋਵੇ।

ਜਿਸ ਥਾਂ ਤੇ ਅਸੀਂ ਅੱਜ ਵਿਚਰ ਰਹੇ ਹਾਂ, ਜਿਸ ਧਰਤੀ ਨੂੰ ਅਸੀਂ ਅੱਜ ਆਪਣੀ ਮਲਕੀਅਤ ਹੋਣ ਦਾ ਹੰਕਾਰ ਮਨ ਵਿੱਚ ਧਾਰੀ ਬੈਠੇ ਹਾਂ ਇਸੇ ਜ਼ਮੀਨ ਅਤੇ ਇਸੇ ਧਰਤੀ ਤੇ ਪਹਿਲਾਂ ਵਡੇਰਿਆਂ ਦੇ ਵਡੇਰਿਆਂ ਦਾ ਹੱਕ ਸੀ ਜਿਨ੍ਹਾਂ ਨੂੰ ਅਸੀਂ ਜਾਣਦੇ ਸਮਝਦੇ ਵੀ ਨਹੀਂ ਤੇ ਉਹਨਾਂ ਦੀ ਸ਼ਕਲ ਬਾਰੇ ਵੀ ਅਣਜਾਣ ਹਾਂ ਕਿ ਉਹ ਕਿਹੋ ਜਿਹੇ ਹੋਣਗੇ। ਪਰ ਉਹ ਸਭ ਇਹ ਦੁਨੀਆਂ ਛੱਡ ਕੇ ਚਲੇ ਗਏ ਹਨ। ਉਹਨਾਂ ਵੀ ਇਸ ਧਰਤੀ ਲਈ 'ਮੇਰੀ' ਹੋਣ ਦਾ ਹੰਕਾਰ ਕੀਤਾ ਹੋਵੇਗਾ। ਉਹ ਵੀ ਵੱਟਾਂ, ਕੰਧਾਂ ਜਾਂ ਪਾਣੀ ਵਾਰੀਆਂ ਪਿੱਛੇ ਲੜਦੇ ਸਨ ਅਤੇ ਸਾਨੂੰ ਸਭ ਨੂੰ ਇਹ ਵੀ ਪਤਾ ਹੈ ਕਿ ਅੱਜ ਦੇ ਸੰਸਾਰ ਦੇ ੬੫੦ ਕਰੋੜ ਲੋਕ ਸੰਨ ੨੧੦੦ ਵਿੱਚ ਯਕੀਨਨ ਨਹੀਂ ਹੋਣਗੇ ਉਦੋਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਇਸ ਧਰਤੀ ਤੇ ਕਾਬਜ਼ ਹੋਣਗੀਆਂ ਤੇ ਅਸੀਂ ਸਾਰੇ ਰਾਖ ਹੋ ਕੇ ਜਾਂ ਪਦਾਰਥ ਰੂਪ ਹੋ ਕੇ ਵਰਤਮਾਨ ਤੋਂ ਭੂਤਕਾਲ ਵਿੱਚ ਬਦਲ ਚੁੱਕੇ ਹੋਵਾਂਗੇ।

ਫਰੀਦਾ ਕਿਥੈ ਤੇਡੇ ਮਾਪਿਆ, ਜਿਨੀ ਤੂੰ ਜਣਿਓਹਿ॥
ਤੈ ਪਾਸਹੁ ਓਇ ਲਦਿ ਗਏ, ਤੂੰ ਅਜੈ ਨ ਪਤੀਣੋਹਿ॥

ਜਿਵੇਂ ਹਜ਼ਾਰਾਂ ਸਾਲ ਪਹਿਲਾਂ ਇਸ ਧਰਤੀ ਤੋਂ ਚਲੇ ਜਾਣ ਵਾਲੇ ਵਿਸ਼ੇਸ਼ ਵਿਅਕਤੀ ਅੱਜ ਵੀ ਸਾਡੇ ਇਤਿਹਾਸ ਅਤੇ ਸਾਡੇ ਮਨਾਂ ਵਿੱਚ ਹਾਜ਼ਰ ਹਨ ਉਹਨਾਂ ਨੂੰ ਯਾਦ ਕਰ ਕੇ ਅੱਜ ਵੀ ਸਾਡਾ ਸਿਰ ਝੁਕ ਜਾਂਦਾ ਹੈ ਇਵੇਂ ਹੀ ਸਵਾਰਥ ਛੱਡ ਕੇ ਅੱਜ ਦੇਸ਼ ਲਈ ਕੁਝ ਕਰਨ ਵਾਲੇ ਸਨਮਾਨਯੋਗ ਵਿਅਕਤੀ ਹਜ਼ਾਰਾਂ ਸਾਲ ਬਾਅਦ ਵੀ ਲੋਕ ਮਨਾਂ ਵਿੱਚ ਵਸਦੇ ਹੋਣਗੇ। ਸੱਚ ਬੋਲਣ ਵਾਲਿਆਂ ਨੂੰ, ਕੌਮ ਲਈ, ਸਮਾਜ ਲਈ ਨਵੀਂ ਦਿਸ਼ਾ ਦੇਣ ਵਾਲਿਆਂ ਨੂੰ ਮੌਕੇ ਦੇ ਹੁਕਮਰਾਨਾਂ ਦੇ ਤਸੀਹੇ ਵੀ ਝੱਲਣੇ ਪਏ ਹਨ। ਸੁਕਰਾਤ ਦੇ ਜ਼ਹਿਰ ਦੇ ਪਿਆਲੇ ਨੂੰ ਕੌਣ ਭੁੱਲ ਸਕਦਾ ਹੈ। ਧਰਤੀ ਨੂੰ ਗੋਲ ਅਤੇ ਘੁੰਮਦੀ ਕਹਿਣ ਵਾਲੇ ਗੈਲੀਲੀਓ ਦੀ ਫ਼ਾਂਸੀ ਬੀਤ ਚੁੱਕੀ ਅੰਨ੍ਹੀ ਧਰਮ ਦੀ ਕੱਟੜਤਾ ਨੂੰ ਸਾਡੇ ਮਨਾਂ ਵਿੱਚੋਂ ਕਿਵੇਂ ਵਿਸਰਨ ਦੇਵੇਗੀ। ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀਆਂ ਕੌਮ ਲਈ ਦਿੱਤੀਆਂ ਸ਼ਹਾਦਤਾਂ, ਛੋਟੇ ਸਹਿਬਜ਼ਾਦਿਆਂ ਦਾ ਨੀਹਾਂ ਵਿੱਚ ਚਿਣੇ ਜਾਣਾ ਅੱਜ ਵੀ ਸਾਡੇ ਲੂੰ-ਕੰਡੇ ਖੜ੍ਹੇ ਕਰ ਦਿੰਦਾ ਹੈ। "ਯਾਰੜੇ ਦਾ ਸਾਨੂੰ ਸੱਥਰ ਚੰਗਾ ਭਠ ਖੇੜਿਆਂ ਦਾ ਰਹਿਣਾ" ਕਹਿਣ ਵਾਲੇ ਦਸਮੇਸ਼ ਪਿਤਾ ਦੀ ਮਾਛੀਵਾੜੇ ਦੇ ਜੰਗਲਾਂ ਦੀ ਕਹਾਣੀ, ਜੰਗੇ-ਆਜ਼ਾਦੀ ਦੇ ਮੋਦੀ ਨੂੰ ਅੰਗਰੇਜ਼ ਦੇ ਕਾਲੇ ਪਾਣੀ ਭੇਜਣ ਦਾ ਇਤਿਹਾਸ ਪੜ੍ਹਕੇ ਅੱਜ ਵੀ ਨੇਤਰਾਂ ਦੇ ਹੰਝੂ ਆਪ ਮੁਹਾਰੇ ਵਹਿ ਤੁਰਦੇ ਹਨ। ਇੱਟਾਂ ਰੱਖਕੇ ਤੋਪ ਦੇ ਬਰਾਬਰ ਹੋ ਤੂੰਬਾ-ਤੂੰਬਾ ਹੋ ਜਾਣ ਵਾਲੇ ਵਰਿਆਮ ਸੂਰੇ ਹਿੰਦੋਸਤਾਨੀ ਤੇ ਅੱਜ ਵੀ ਸਾਨੂੰ ਮਾਣ ਹੈ। ਅੱਜ ਵੀ ਰਾਜਗੁਰੂ,

ਸੁਖਦੇਵ, ਭਗਤ ਸਿੰਘ, ਊਧਮ ਸਿੰਘ, ਕਰਤਾਰ ਸਿੰਘ ਸਰਾਭੇ ਵਰਗਿਆਂ ਦੀ ਕੁਰਬਾਨੀ ਸਾਨੂੰ ਸੱਚੀ ਆਜ਼ਾਦੀ ਲਈ ਪ੍ਰੇਰਦੀ ਹੈ। ਈਸਾਈਆਂ ਦਾ ਇਕ ਹੀ ਯਸੂਹ ਮਸੀਹ ਪੈਦਾ ਹੋਇਆ ਹੈ— ਸਾਡੀ ਧਰਤੀ ਤੇ ਪਿੰਡ-ਪਿੰਡ, ਸ਼ਹਿਰ-ਸ਼ਹਿਰ ਯਸੂਹ ਮਸੀਹ ਵਾਂਗ ਸੱਚ ਲਈ ਕੁਰਬਾਨ ਹੁੰਦੇ ਸੂਰਮਿਆਂ ਦਾ ਇਤਿਹਾਸ ਹੈ।

ਅੱਜ ਵੀ ਅਸੀਂ ਕਿਸੇ ਗਾਉਂਦੇ ਹਾਂ ਵਾਰਿਸ ਸ਼ਾਹ, ਹਾਸ਼ਿਮ ਸ਼ਾਹ, ਬੁਲ੍ਹੇ ਸ਼ਾਹ, ਕਾਦਰਯਾਰ ਦੇ ਲਿਖੇ। ਅੱਜ ਵੀ ਅਸੀਂ ਭਗਤ ਰਵਿਦਾਸ, ਸੈਣ ਨਾਈ, ਧੰਨਾ ਜੱਟ, ਪੀਪਾ ਭਗਤ, ਕਬੀਰ, ਫਰੀਦ, ਨਾਮਦੇਵ ਵਰਗੇ ਭਗਤਾਂ ਦੀ ਬਾਣੀ ਪੜ੍ਹਕੇ ਜ਼ਿੰਦਗੀ ਦੇ ਸੱਚੇ ਰਾਹ ਨੂੰ ਪਛਾਣਦੇ ਹਾਂ। ਅੱਜ ਵੀ ਸਾਡੇ ਲੱਖਾਂ ਬੀਤ ਚੁੱਕੇ ਲਿਖਾਰੀਆਂ ਦੀਆਂ ਕਿਤਾਬਾਂ ਉਹਨਾਂ ਦੇ ਤਜਰਬਿਆਂ ਰਾਹੀਂ ਸਾਨੂੰ ਸੱਚ ਬਿਆਨਦੀਆਂ ਹਨ। ਜਦੋਂ ਅਸੀਂ ਬਹੁਤ ਹੀ ਦੁੱਖ ਭਰੇ ਪਲਾਂ ਵਿੱਚੋਂ ਗੁਜ਼ਰ ਰਹੇ ਹੁੰਦੇ ਹਾਂ ਤਾਂ ਝੱਟ ਗੀਤਾ, ਰਮਾਇਣ, ਮਹਾਂਭਾਰਤ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਲਿਖਤਾਂ ਸਾਡੇ ਲਈ ਵੱਡਾ ਆਸਰਾ ਬਣਕੇ ਖੜ੍ਹ ਜਾਂਦੀਆਂ ਹਨ।

ਸਮਾਜ ਦੇ ਨਾਇਕਾਂ ਨੂੰ ਅਸੀਂ ਸਤਿਕਾਰਦੇ ਹਾਂ, ਸਿਰ ਝੁਕਾਉਂਦੇ ਹਾਂ, ਉਹਨਾਂ ਦੀਆਂ ਕਹਾਣੀਆਂ ਉਹਨਾਂ ਦੀ ਵਿਦਵਤਾ ਭਰੀ ਜ਼ਿੰਦਗੀ ਸਾਡੇ ਸਕੂਲ ਕਾਲਜਾਂ ਵਿੱਚ, ਪਾਠ ਪੁਸਤਕਾਂ ਵਿੱਚ ਪੜ੍ਹਾਈ ਜਾਂਦੀ ਹੈ। ਪਰ ਇਹ ਕੌੜਾ ਸੱਚ ਹੈ ਕਿ ਸਮਾਜਿਕ ਨਾਇਕਾਂ ਦੇ ਨਾਲ ਨਾਲ ਖਲਨਾਇਕ ਵੀ ਇਸ ਸਮਾਜ ਵਿੱਚ ਰਹੇ ਹਨ, ਉਹ ਨਫਰਤਾਂ ਦੀਆਂ ਨਜ਼ਰਾਂ ਨਾਲ ਦੁਰਕਾਰੇ ਜਾਂਦੇ ਹਨ। ਹਰ ਵਰਤਮਾਨ ਬੁਧੀਜੀਵੀ ਖਲਨਾਇਕਾਂ ਵਰਗੇ ਜੀਵਨ ਤੋਂ ਸਮਾਜ ਨੂੰ ਤੌਬਾ ਕਰਨ ਦੀ ਸਲਾਹ ਦਿੰਦਾ ਹੈ। ਸਮਾਜ ਲਈ ਸਰਾਪ ਬਣਨ ਵਾਲੇ ਨਿੱਜ ਸਵਾਰਥ ਲਈ ਪੈਦਾ ਹੋਏ ਰਾਜੇ ਮਹਾਰਾਜਿਆਂ ਨੂੰ ਵੀ ਸਮਾਜ ਨੇ ਦੁਰਕਾਰਿਆ ਹੈ। ਜਦੋਂ ਇਤਿਹਾਸ ਨਵੀਆਂ ਪੀੜ੍ਹੀਆਂ ਵੱਲੋਂ ਪੜ੍ਹਿਆ ਜਾਵੇਗਾ ਜਾਂ ਵਰਤਮਾਨ ਮਨੁੱਖਤਾ ਵੱਲੋਂ ਪੜ੍ਹਿਆ ਜਾਵੇਗਾ ਉਦੋਂ ਮਹਿਮੂਦ ਗ਼ਜ਼ਨਵੀ, ਅਹਿਮਦਸ਼ਾਹ ਅਬਦਾਲੀ, ਔਰੰਗਜ਼ੇਬ, ਜ਼ਕਰੀਆ ਖਾਂ, ਮੀਰ ਮੰਨੂੰ, ਅੰਗਰੇਜ਼, ਜਨਰਲ ਡਾਇਰ, ਐਲ. ਕਾਵਨ ਵਰਗੀ ਸੋਚ ਦੇ ਖਲਨਾਇਕਾਂ ਨੂੰ ਭਵਿੱਖ ਕਦੇ ਮੁਆਫ ਨਹੀਂ ਕਰੇਗਾ। ਕੌਣ ਭੁੱਲ ਸਕੇਗਾ ਗਊਆਂ ਅਤੇ ਸੂਰਾਂ ਦੀ ਚਰਬੀ ਵਾਲ ਕਾਰਤੂਸ; ਅੰਗਰੇਜ਼ਾਂ ਦੇ ਹਿੰਦੋਸਤਾਨੀਆਂ 'ਤੇ ਕੀਤੇ ਅੰਨ੍ਹੇ ਜ਼ੁਲਮ, ਪਾੜੋ ਤੇ ਰਾਜ ਕਰੋ ਵਰਗੀਆਂ ਕੂਟਨੀਤੀਆਂ, ਅਸੀਂ ਕਿਵੇਂ ਭੁਲਾਂਗੇ ੧੯੪੭ ਦੇ ਕਤਲੇਆਮ ਦੀ ਹਨੇਰੀ, ਰਾਜਨੀਤਿਕ ਕੁਰਸੀਆਂ ਦੇ ਮੋਹ ਲਈ ਦੇਸ਼ ਦੀ ਹਿੱਕ ਚੀਰਦੀ ਲਹੂ-ਲੁਹਾਣ ਭਰੀ ਲਕੀਰ, ੧੯੮੪ ਵਿੱਚ ਹੋਏ ਦੰਗੇ ਅਤੇ ਅੱਤਿਆਚਾਰ ਕੀਤੇ ਜਿੰਨ੍ਹਾਂ ਮਨੁੱਖਤਾ ਦਾ ਨਾਸ਼ ਕੀਤਾ, ਮਨੁੱਖਤਾ ਨੂੰ ਮਿੱਟੀ ਵਿੱਚ ਪੈਰਾਂ ਹੇਠ ਰੋਲਿਆ। ਕੀ ਉਹ ਅੱਜ ਜ਼ਿੰਦਾ ਹਨ? ਕੀ ਲੋਕ ਉਹਨਾਂ ਨੂੰ ਯਾਦ ਕਰਦੇ ਹਨ ? ਹਾਂ! ਯਾਦ ਤਾਂ ਕਰਦੇ ਹਨ... ਪਰ ਥੂ-ਥੂ ਕਰਕੇ।

ਲੋਕਾਂ ਨੂੰ ਅੱਜ ਵੀ ਮੌਜੂਦਾ ਰਾਜਨੀਤੀ ਦਾ ਪਤਾ ਹੈ। ਮੀਡੀਆ ਘਰ-ਘਰ ਪਹੁੰਚਾ ਰਿਹਾ ਦੇਸ਼ ਦੀ ਕੁਰਸੀ ਲਈ ਤਰਲੋਮੱਛੀ ਹੁੰਦੇ ਲੋਕ। ਨਿਜੀਕਰਨ ਰਾਹੀਂ ਕ੍ਰੋੜਾਂ ਲੋਕਾਂ ਦੀ ਰੋਜ਼ੀ ਰੋਟੀ ਤੇ ਹਮਲਾ। ਅੱਜ ਬੇਰੁਜ਼ਗਾਰੀ ਅਮਰਵੇਲ ਵਾਂਗ ਵਧ ਗਈ ਹੈ। ਦੇਸ਼ ਨੂੰ ਕੰਪਨੀਆਂ ਦੇ ਹੱਥਾਂ ਵਿੱਚ ਨਿਲਾਮ ਕੀਤਾ ਜਾ ਰਿਹਾ ਹੈ। ਦੇਸ਼ ਦੇ ਮੁਨਾਫੇ ਵਾਲੇ ਕਾਰੋਬਾਰ ਨਿੱਜੀ ਹੱਥਾਂ ਵਿੱਚ ਸੌਂਪੇ ਜਾ ਰਹੇ ਹਨ। ਦਿਨ ਦਿਹਾੜੇ ਚੋਰੀ, ਡਾਕੇ, ਬਲਾਤਕਾਰ ਹੋ ਰਹੇ ਹਨ। ਸੱਚ ਨੂੰ ਫਾਂਸੀ ਤੇ ਲਟਕਾਇਆ ਜਾ ਰਿਹਾ ਹੈ। ਇਸ ਸਭ ਕੌਣ ਕਰ ਰਿਹਾ ਹੈ ? ਇਸਨੂੰ ਕੌਣ ਰੋਕ ਸਕਦਾ ਹੈ। ਅੱਜ ਲੋਕ ਸੇਵਾ ਸਮਝੀ ਜਾਣ ਵਾਲੀ ਰਾਜਨੀਤੀ ਦੇ ਨਿਘਾਰ, ਭ੍ਰਿਸ਼ਟਾਚਾਰ, ਦੁਰਾਚਾਰ, ਅੰਧ-ਵਿਸ਼ਵਾਸ, ਨਸ਼ਾਖੋਰੀ, ਅੰਤਾਂ ਦੀ ਮਹਿੰਗਾਈ ਦਾ ਜ਼ੁੰਮੇਵਾਰ ਕੌਣ ਹੈ ? ਜ਼ੁੰਮੇਵਾਰ ਜਿਹੜਾ ਵੀ ਹੋਵੇ ਉਸਨੂੰ ਇਤਿਹਾਸ ਜਾਂ ਭਵਿੱਖ ਕਦੇ ਮੁਆਫ ਨਹੀਂ ਕਰੇਗਾ। ਪੁੱਤਰ ਮੋਹ ਕਰਨ ਵਾਲੇ ਰਾਜਨੀਤਿਕ, ਦੇਸ਼ ਦੀ ਸਲਤਨਤ ਨੂੰ ਲੁੱਟ ਕੇ ਹਜ਼ਾਰਾਂ ਕ੍ਰੋੜਾਂ ਦੀਆਂ ਜਾਇਦਾਦਾਂ ਬਨਾਉਣ ਵਾਲੇ, ਰੁਤਬਿਆਂ ਜਾਂ ਨੌਕਰੀਆਂ ਨੂੰ ਪੈਸਿਆਂ ਵਿੱਚ ਵੇਚਣ ਵਾਲੇ, ਸ਼ਾਹੀ ਮਹਿਲਾਂ ਵਿੱਚ ਰਹਿਣ ਵਾਲੇ ਭਾਵੇਂ ਦੁਨੀਆਂ ਦੇ ਉਂਗਲੀਆਂ ਤੇ ਗਿਣੇ ਜਾ ਸਕਣ ਵਾਲੇ ਅਮੀਰ ਲੋਕਾਂ ਵਿੱਚ ਆਸ ਜਾਣ ਪਰ ਨਿੱਜ ਸਵਾਰਥ ਤੋਂ ਉਪਰ ਉੱਠ ਕੇ ਦੇਸ਼ ਲਈ ਕੁਝ ਕਰਨ ਵਾਲੇ ਨਾਇਕਾਂ ਦੇ ਇਤਿਹਾਸ ਵਿੱਚ ਛਪੇ ਸੁਨਿਹਰੀ ਅੱਖਰਾਂ ਮੁਕਾਬਲੇ ਖਲਨਾਇਕਾਂ ਦਾ ਇਤਿਹਾਸ ਇਕ ਸਰਾਪਿਆ ਇਤਿਹਾਸ ਹੋਵੇਗਾ। ਇਹਨਾਂ ਵੱਡੇ-ਵੱਡੇ ਸ਼ਹਿਰਾਂ ਵਿੱਚ ਅਤੇ ਵਿਦੇਸ਼ਾਂ ਵਿੱਚ ਬਣਾਏ ਸੰਗਮਰਮਰ ਦੇ ਮਹਿਲ, ਲੋਕਾਂ ਦਾ ਖੂਨ ਚੂਸ ਕੇ ਬਣਾਏ ਵੱਡੇ-ਵੱਡੇ ਹੋਟਲ, ਰੰਗ ਬਿਰੰਗੇ ਚਿੱਤਰਾਂ ਵਿੱਚ ਚਿੱਤਰੇ ਅਤੇ ਕੀਮਤੀ ਲੱਕੜਾਂ ਤੇ ਉਕਰੇ ਨਮੂਨੇ ਕਿਰਤੀ ਦੇ ਕਹੇ ਦੋ ਲਫਜ਼ਾਂ ਮੁਕਾਬਲੇ ਕੁਝ ਵੀ ਨਹੀਂ ਹੋਣਗੇ—

"ਇਹ ਜੋ ਰੰਗਾਂ 'ਚ ਚਿੱਤਰੇ ਨੇ ਖੁਰ ਜਾਣਗੇ।
ਇਹ ਜੋ ਮਰਮਰ 'ਚ ਉੱਕਰੇ ਨੇ ਮਿਟ ਜਾਣਗੇ।
ਬਲਦੇ ਹੱਥਾਂ ਨੇ ਜਿਹੜੇ ਹਵਾ ਵਿੱਚ ਲਿਖੇ
ਹਰਫ਼ ਓਹੀ ਹਮੇਸ਼ਾਂ ਲਿਖੇ ਰਹਿਣਗੇ।"

(ਪਾਤਰ)

ਦੇਸ਼ ਦਾ ਕੋਈ ਵੀ ਜ਼ੁੰਮੇਵਾਰ ਜਨਤਾ ਨੂੰ ਆਪਣੀ ਨਹੀਂ ਸਮਝਦਾ। ਇਸੇ ਕਾਰਨ ਹੀ ਇਥੇ ਗਰੀਬੀ ਅਮੀਰੀ ਦਾ ਵੱਡਾ ਪਾੜਾ ਹੈ। ਇੱਥੇ ੩੫੦੦੦ ਏਕੜ ਵਾਲੇ ਕਿਸਾਨ ਵੀ ਹਨ ਤੇ ਉਹ ਕਿਸਾਨ ਵੀ ਹਨ ਜਿਹੜੇ ਇਤਨੇ ਕਰਜ਼ਾਈ ਹਨ ਕਿ ਖੁਦਕੁਸ਼ੀਆਂ ਕਰ ਰਹੇ ਹਨ। ਇਕ ਪਾਸੇ ਲੋਕ ਲੱਖਾਂ ਰੁਪੈ

ਆਯਾਸ਼ੀਆਂ ਤੇ ਖਰਚ ਰਹੇ ਹਨ ਤੇ ਦੂਸਰੇ ਪਾਸੇ ਮਨੁੱਖ ਸਰਦੀ ਦੀ ਰੁੱਤ ਵਿੱਚ ਪੇਟੋਂ ਭੁੱਖਾ, ਪੈਰੋਂ ਨੰਗਾ, ਘਰ ਤੋਂ ਬਿਨਾਂ ਫੁੱਟਪਾਥਾਂ ਤੇ ਭਟਕਦਾ ਅਤੇ ਤੜਪਦਾ ਫਿਰ ਰਿਹਾ ਹੈ। ਦਿਵਾਲੀ ਦੀ ਇਸ ਰਾਤ ਨੂੰ ਇਕ ਪਰਿਵਾਰ ਨੇ ੩੫੦੦੦ ਰੁਪੈ ਦੇ ਪਟਾਕੇ ਚਲਾ ਦਿੱਤੇ ਉਹਨਾਂ ਦੇ ਹੀ ਮਕਾਨ ਦੇ ਸਾਹਮਣੇ ਇਕ ਗਰੀਬ ਪਰਿਵਾਰ ਰਹਿੰਦਾ ਹੈ ਜੋ ਪਿਛਲੇ ੫-੬ ਸਾਲ ਤੋਂ ਕਮਰੇ ਨੂੰ ਤਾਕੀਆਂ ਨਹੀਂ ਲਾ ਸਕਿਆ। ਪਟਾਕਿਆਂ ਦੀ ਠਾਹ-ਠਾਹ ਨਾਲ ਪੈਸਿਆਂ ਨੂੰ ਅੱਗ ਲਾ ਕੇ ਵਾਤਾਵਰਨ ਤਾਂ ਪ੍ਰਦੂਸ਼ਿਤ ਹੋਇਆ ਹੀ ਹੈ ਪਰ ਨਾਲ ਨਾਲ ਸ਼ਾਇਦ ਸਿਹਤ ਲਈ ਮਾਰੂ ਹੰਕਾਰ ਵੀ ਵੱਡਾ ਹੋਇਆ ਹੋਵੇ ਪਰ ਜੇ ਕਿਤੇ ੧੦ ਕੁ ਹਜ਼ਾਰ ਰੁਪਿਆ ਖਿੜਕੀਆਂ ਤੇ ਲੱਗ ਜਾਂਦਾ ਤਾਂ ਇਸਤੋਂ ਵਧੀਆ ਸਮਾਜ ਸੇਵਾ ਕੀ ਹੋ ਸਕਦੀ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਾਂ ਵਿੱਚ ਆਉਂਦਾ ਹੈ ਕਿ ਗਦਰ ਪਾਰਟੀ ਦੇ ਮੋਢੀ ਅਤੇ ਸਤਿਗੁਰੂ ਰਾਮ ਸਿੰਘ ਜੀਦੇ ਅਨਿਨ ਸੇਵਕ ਬਾਬਾ ਸੋਹਨ ਸਿੰਘ ਭਕਨਾ ਨੂੰ ਚਮੜੀ ਦੀ ਬਿਮਾਰੀ ਕਾਰਨ ਜਦੋਂ ਆਖਿਆ ਗਿਆ ਕਿ ਤੁਹਾਡੀ ਬਿਮਾਰੀ ਦਾ ਇਲਾਜ ਅਮਰੀਕਾ ਵਿੱਚ ਹੋ ਸਕਦਾ ਹੈ ਤੁਸੀਂ ਇਲਾਜ ਲਈ ਉੱਥੇ ਚੱਲੋ ;ਤਾਂ ਬਾਬਾ ਭਕਨਾ ਜੀ ਨੇ ਆਖਿਆ ਸੀ ਕਿ 'ਮੇਰੇ ਦੇਸ਼ ਦੇ ਵਾਸੀ ਇਸਤੋਂ ਵੀ ਗੰਭੀਰ ਬਿਮਾਰੀਆਂ ਨਾਲ ਤੜਪ ਰਹੇ ਹਨ। ਮੈਂ ਉਹਨਾਂ ਨੂੰ ਛੱਡਕੇ ਆਪਣਾ ਇਲਾਜ ਕਰਾਉਣ ਨਹੀਂ ਜਾ ਸਕਦਾ।' ਪਰ ਅੱਜ ਨਿਜੀ ਸਵਾਰਥ ਅਤੇ ਪੈਸੇ ਦੇ ਮੋਹ ਨੇ ਸਾਨੂੰ ਨੈਤਿਕ ਕਦਰਾਂ ਕੀਮਤਾਂ ਤੋਂ ਕਿੰਨਾਂ ਹੇਠਾਂ ਸੁਟਿਆ ਹੋਇਆ ਹੈ। ਅੱਜ ਦੇ ਖਲਨਾਇਕਾਂ ਨੂੰ ਭਾਵੇਂ ਉਹ ਲੋਕਤੰਤਰ ਦੇ ਕਿਸੇ ਵੀ ਹਿੱਸੇ ਵਿੱਚ ਨਾਇਕਾਂ ਦਾ ਨਕਾਬ ਪਹਿਨੀ ਰੱਖਣ, ਇਤਿਹਾਸ ਜਾਂ ਭਵਿੱਖ ਕਦੇ ਉਹਨਾਂ ਨੂੰ ਮੁਆਫ ਨਹੀਂ ਕਰੇਗਾ। ਇੱਕ ਦਿਨ ਬੇਨਕਾਬ ਹੋਣਾ ਸੱਚ ਸਾਹਮਣੇ ਆਉਣਾ ਲਾਜ਼ਮੀ ਹੈ। ਕੋਈ ਵੀ ਹਮੇਸ਼ਾਂ ਇਸ ਧਰਤੀ ਤੇ ਕਿਸੇ ਗੱਦੀ, ਅਹੁਦੇ ਜਾਂ ਕੁਰਸੀ ਤੇ ਹੁਕਮਰਾਨ ਨਹੀਂ ਰਹਿੰਦਾ—

"ਰਾਣਾ ਰਾਉ ਨਾ ਕੋ ਰਹੈ, ਰੰਗੁ ਨ ਤੁੰਗੁ ਫਕੀਰ।
ਵਾਰੀ ਆਪੋ ਆਪਣੀ ਕੋਇ ਨਾ ਬੰਧੈ ਧੀਰ॥"

ਸੋ, ਪਿਤਾ ਪੁਰਖਿਆਂ ਦੀਆਂ ਪੀੜ੍ਹੀਆਂ ਗਿਣੀ ਜਾਣਾ ਜਾਂ ਪਦਾਰਥਵਾਦ ਵਿੱਚ ਮੱਕੜੀ ਵਾਂਗ ਪੈਸੇ, ਜ਼ਮੀਨਾਂ, ਰੁਤਬਿਆਂ ਵਿੱਚ ਉਲਝਕੇ ਜੀਵਨ ਪੂਰਾ ਕਰਨਾ ਜੀਵਨ ਨਹੀਂ। ਮਨੁੱਖੀ ਜੀਵਨ ਤਾਂ ਉਹੀ ਹੋ ਸਕਦਾ ਹੈ ਜੋ ਨਿੱਜ ਸਵਾਰਥ ਤੋਂ ਉੱਪਰ ਉੱਠ ਕੇ ਮਨੁੱਖ ਨੂੰ ਆਦਰਸ਼ ਮੁਨੁੱਖਤਾ ਵੱਲ ਲਿਜਾਣ ਵਿੱਚ ਸਹਾਈ ਹੋਵੇ।

"ਜੀਨਾ ਉਸਕਾ ਜੀਨਾ ਹੈ, ਜੋ ਔਰੋਂ ਕੋ ਜੀਵਨ ਦੇਤਾ ਹੈ।

*੨/੬੭,ਮਹਿਰਾਜ ਬਸਤੀ*
*ਰਾਮਪੁਰਾ ਫੂਲ (ਬਠਿੰਡਾ)*

## ਮੌਤ

ਬਾਦਸ਼ਾਹ ਸ਼ੱਦਾਦ ਨੇ ਆਪਣੀ ਪਰਜਾ ਦੇ ਲੱਖਾਂ ਮਜ਼ਦੂਰ ਲਾ ਕੇ ਇੱਕ ਬਾਗ਼ ਬਣਵਾਇਆ ਤੇ ਆਖਿਆ ਕਿ ਜਦ ਇਹ ਬਾਗ ਬਹਿਸ਼ਤ ਵਾਂਗ ਹੋ ਜਾਵੇਗਾ ਤਦ ਮੈਂ ਇਸ ਵਿੱਚ ਪੈਰ ਪਾਵਾਂਗਾ। ਬਾਗ ਦੇ ਬਹਿਸ਼ਤ ਬਣਨ ਵਿੱਚ ਹਾਲਾਂ ਕੁਝ ਕਸਰ ਸੀ ਕਿ ਸ਼ੱਦਾਦ ਨੂੰ ਮੌਤ ਲੈ ਗਈ। ਕਵੀ ਲਿਖਦਾ ਹੈ "ਬਾਗ਼ ਕੇ ਮਜ਼ਦੂਰ ਹੀ ਅੱਛੇ ਰਹੇ ਸ਼ੱਦਾਦ ਸੇ।"

ਨਮਰੂਦ ਬਾਦਸ਼ਾਹ ਆਪਣੀ ਪਰਜਾ ਨੂੰ ਸਾਮ੍ਹਣੇ ਖਲਿਆਰ ਕੇ ਆਖਿਆ ਕਰਦਾ ਸੀ, 'ਮੈਨੂੰ ਸਿਜਦਾ ਕਰੋ, ਮੈਂ ਰੱਬ ਹਾਂ।' ਰਈਅਤ ਜ਼ਮੀਨ ਉੱਤੇ ਮੱਥੇ ਰਗੜਿਆ ਕਰਦੀ ਸੀ। ਇੱਕ ਦਿਨ ਨਮਰੂਦ ਚਲ ਬਸਿਆ ਤੇ ਲੋਕ ਹੈਰਾਨ ਹੋ ਗਏ ਕਿ ਰੱਬ ਅਖਵਾਉਣ ਵਾਲਾ ਕਿੱਧਰ ਗਿਆ।

ਸਿਕੰਦਰ ਜਿਹੜਾ ਆਪਣੇ ਬਾਪ ਨੂੰ ਆਖਿਆ ਕਰਦਾ ਸੀ ਬਾਪੂ ਜੀ ਮੁਲਕ ਫਤਹਿ ਕਰਨੋ ਬੱਸ ਕਰੋ, ਮੇਰੇ ਫ਼ਤਹਿ ਕਰਨ ਲਈ ਦੁਨੀਆਂ ਮੁਕ ਜਾਊ, ਸਾਰੇ ਦੇਸ਼ ਜਿਨ੍ਹਾਂ ਦਾ ਪਤਾ ਸੀ, ਫ਼ਤਹਿ ਕਰ ਕੇ ਇਕ ਦਿਨ ਅਚਾਨਕ ਚਲਾਣੇ ਕਰ ਗਿਆ ਤੇ ਮੌਤ ਤੋਂ ਪਹਿਲਾਂ ਆਖ ਗਿਆ ਕਿ ਮੇਰੇ ਖਾਲੀ ਹੱਥ ਕਫਨ ਤੋਂ ਬਾਹਰ ਰੱਖਣੇ ਤਾਕਿ ਦੁਨੀਆਂ ਨੂੰ ਸਾਬਤ ਹੋ ਜਾਵੇ ਕਿ ਮੈਂ ਨਾਲ ਕੁਝ ਨਹੀਂ ਲੈ ਚੱਲਿਆ।

'ਹਾਥ ਖਾਲੀ ਕਫਨ ਸੇ ਬਾਹਰ ਥਾ'

ਸੋਨੇ ਦੀ ਲੰਕਾ ਵਾਲੇ ਰਾਵਣ ਦੀ ਬਾਬਤ ਆਖਦੇ ਹਨ ਕਿ ਉਸ ਨੇ ਕਾਲ ਨੂੰ ਆਪਣੇ ਮੰਜੇ ਦੇ ਪਾਵੇ ਨਾਲ ਬੰਨ੍ਹਿਆ ਹੋਇਆ ਸੀ। ਉਸ ਲੰਕਾ ਪਤਿ ਦੇ ਮੂੰਹ ਵਿਚ ਪਾਉਣ ਲਈ ਅੰਤ ਸਮੇਂ ਰੱਤੀ ਭਰ ਸੋਨਾ ਭੀ ਨਾ ਮਿਲ ਸਕਿਆ। ਇੱਕ ਅਮਰੀਕਨ ਨਾਸਤਕ ਇੰਗਰਸੋਲ ਸਾਰੀ ਉਮਰ ਬੜੇ ਜ਼ੋਰ ਨਾਲ ਪਰਚਾਰ ਕਰਦਾ ਰਿਹਾ ਕਿ ਰੱਬ ਕੋਈ ਚੀਜ਼ ਨਹੀਂ। ਆਖਰ ਜਦ ਮੌਤ ਆਈ ਤਾਂ ਓੜਕ ਵੇਲੇ ਮੂੰਹੋਂ 'ਹਾਇ ਰੱਬਾ' ਨਿਕਲ ਹੀ ਗਿਆ।

*—ਲਾਲ ਸਿੰਘ ਕਮਲਾ ਅਕਾਲੀ*
*'ਮੌਤ ਰਾਣੀ ਦਾ ਘੁੰਡ ਵਿਚੋਂ'*

ਕਈ ਕੋਟਿ ਖਾਣੀ ਅਰੁ ਖੰਡ।
ਕਈ ਕੋਟਿ ਅਕਾਸ ਬ੍ਰਹਮੰਡ।
ਕਈ ਕੋਟਿ ਹੋਏ ਅਵਤਾਰ।
ਕਈ ਜੁਗਤਿ ਕੀਨੋ ਬਿਸਥਾਰ।
ਕਈ ਬਾਰ ਪਸਰਿਓ ਪਾਸਾਰ।
ਸਦਾ ਸਦਾ ਇਕੁ ਏਕੰਕਾਰ।
ਕਈ ਕੋਟਿ ਕੀਨੇ ਬਹੁ ਭਾਤਿ।
ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ।
ਤਾ ਕਾ ਅੰਤੁ ਨ ਜਾਨੈ ਕੋਇ।
ਆਪੇ ਆਪਿ ਨਾਨਕ ਪ੍ਰਭੁ ਸੋਇ।

—ਗੁਰੂ ਅਰਜਨ ਦੇਵ

## ਪੁਸਤਕ ਚਰਚਾ

**ਪੁਸਤਕ—ਕੂਕਾ ਲਹਿਰ** (੧੮੫੭ ਤੋਂ ੧੯੪੭ ਈ: ਤੱਕ)
ਭਾਰਤੀ ਸੁਤੰਤਰਤਾ ਇਤਿਹਾਸ ਦਾ ਸੁਨਹਿਰੀ ਪੰਨਾ
ਲੇਖਕ—(ਸੰਤ) ਦਲੀਪ ਸਿੰਘ ਨਾਮਧਾਰੀ
ਪ੍ਰਕਾਸ਼ਕ—ਲੋਕਗੀਤ ਪ੍ਰਕਾਸ਼ਨ ਸੈਕਟਰ ੩੪ ਚੰਡੀਗੜ੍ਹ
ਕੁਲ ਪੰਨੇ—੧੬੮
ਕੀਮਤ ਸਜਿਲਦ—੧੭੫/-

੨੬ ਸਤੰਬਰ ੨੦੦੫ ਨੂੰ ਸੰਤ ਦਲੀਪ ਸਿੰਘ ਨਾਮਧਾਰੀ ਜੀ ਦਾ ਫੂਨ ਆਇਆ ਅਤੇ ਉਨ੍ਹਾਂ ਨੇ ਆਪਣੀ ਉਪਰੋਕਤ ਪੁਸਤਕ 'ਕੂਕਾ ਲਹਿਰ' ਦੀ ਘੁੰਡ ਚੁਕਾਈ ਦੀ ਰਸਮ ਤੇ ਆਉਣ ਦਾ ਨਿੱਘਾ ਸੱਦਾ ਦਿੱਤਾ। ੨੮ ਸਤੰਬਰ ਨੂੰ ਰਲੀਜ਼ ਸਮਾਗਮ ਸਬੰਧੀ ਛਪਿਆ ਨਿਮੰਤ੍ਰਣ ਪੱਤਰ ਵੀ ਪ੍ਰਾਪਤ ਹੋ ਗਿਆ। ੩੦ ਸਿਤੰਬਰ ਦੇ ਇਸ ਸਮਾਗਮ ਵਿਚ ਨਾ ਪੁੱਜਣ ਦਾ ਮਲਾਲ ਜ਼ਰੂਰ ਰਿਹਾ ਹੈ ਤੇ ਇਸ ਦੀ ਖਾਨਾ ਪੂਰਤੀ ਲਈ ਸੇਲੋ-ਸੰਦੇਸ਼ ਦੇ ਕੇ ਹੀ ਸੰਤੋਖ ਕਰਨਾ ਪਿਆ। ੨ ਅਕਤੂਬਰ ਨੂੰ ਫੂਨ ਕਰ ਕੇ ਨਾ ਪੁੱਜਣ ਦੀ ਮਜਬੂਰੀ ਲਈ ਖਿਮਾਂ ਮੰਗ ਕੇ ਪੁਸਤਕ ਪੜਚੋਲ ਕਰਨ ਦੀ ਇੱਛਾ ਜ਼ਾਹਿਰ ਕੀਤੀ ਤਾਂ ਕੋਰੀਅਰ ਰਾਹੀਂ ਪੁਸਤਕ ੪ ਅਕਤੂਬਰ ਨੂੰ ਮਿਲ ਗਈ। ਮਾਰਚ ਸੰਨ ੨੦੦੦ ਵਿਚ ਗੁਰਮਤਿ ਪ੍ਰਕਾਸ਼ ਵਿਚ ਨਾਮਧਾਰੀ ਪੰਥ ਮੁਤੱਲਿਕ ਇਕ ਗੁਮਰਾਹਕੁਨ ਜਾਣਕਾਰੀ ਦਿੱਤੀ ਗਈ ਸੀ ਜਿਸ ਬਾਰੇ ਮੇਰਾ ਸਪਸ਼ਟੀਕਰਣ ਸੰਪਾਦਕੀ ਡਾਕ ਵਿਚ ਅਪ੍ਰੈਲ ਵਿਚ ਛਪਿਆ। ਮਈ ਵਿਚ (ਸੰਤ) ਦਲੀਪ ਸਿੰਘ ਨਾਮਧਾਰੀ ਦਾ ਸਪਸ਼ਟੀਕਰਣ ਛਪਿਆ ਜਿਸਦਾ ਕਰੜਾ ਪ੍ਰਤੀਕਰਮ ਜੂਨ ਅੰਕ ਵਿਚ ਛਪਿਆ। ਇਸ ਪ੍ਰਤੀਕਰਮ ਕਾਰਨ ਨਾਮਧਾਰੀ ਜੀ ਨੂੰ ਇਕ ਖੱਤ ਲਿਖਿਆ ਜੋ ਨਿਜੀ ਸੰਪਰਕ ਸੂਤਰਾਂ ਦਾ ਸਬਬ ਬਣਿਆ।

ਨਾਮਧਾਰੀ ਦਲੀਪ ਸਿੰਘ ਜੀ ਦੀ ਕਲਮ ਦੀ ਵਾਕਫੀਅਤ ਸਤਿਜੁਗ ਦੇ ਬਸੰਤ ਨੰਬਰਾਂ (ਦਿੱਲੀ ਪ੍ਰਕਾਸ਼ਨ ਸੱਥਲ) ਤੇ ਉਨ੍ਹਾਂ ਦੇ ਦਿੱਤੇ ਕਿਤਾਬਚਿਆਂ ਚੋਂ ਹੋਈ ਸੀ। ਪੁਸਤਕ 'ਕੂਕਾ ਲਹਿਰ' ਬਾਰੇ ਰਲੀਜ਼ ਸਮਾਗਮ ਦੇ ਸੱਦੇ ਅਤੇ ਅਖਬਾਰੀ ਚਰਚਾ ਕਾਰਨ ਮੇਰੀ ਉਤਸੁਕਤਾ ਮੁਨਾਸਿਬ ਹੀ ਸੀ। ਨਾਮਧਾਰੀ ਇਤਿਹਾਸ ਬਾਰੇ ਨਿਜੀ ਗੰਭੀਰਤਾ ਉਪਲਬੱਧ ਹਰੇਕ ਲਿਖਤ ਨੂੰ ਵਾਚਨਾ ਤੇ ਘੋਖਣਾ ਚਾਹੁੰਦੀ ਹੈ ਅਤੇ ਨਿੱਜੀ ਲਿਖਤ ਪਾਂਡੂ ਲਿਪੀਆਂ ਦੇ ਵਿਸਤਾਰ ਤੇ ਸੋਧ ਲਈ ਸਦਾ ਹੀ ਤਤਪਰ ਰਹਿੰਦੀ ਹੈ। ਪੁਸਤਕ 'ਕੂਕਾ ਲਹਿਰ' ਦੇ ਕਵਰ, ਜਿਲਦ ਅਤੇ ਛਪਾਈ ਸੁੰਦਰਤਾ ਨੂੰ ਦੇਖ ਕੇ ਮਨ ਪ੍ਰਸੰਨ ਹੋ ਜਾਂਦਾ ਹੈ। ਵਿਸ਼ੇਵਸਤੂ ਦਾ ਭੰਡਾਰ ਪ੍ਰਮਾਣਿਕ ਸੰਦਰਭਾਂ ਨਾਲ ਪਰੁੱਚਾ ਹੋਇਆ ਹੈ ਅਤੇ ਇਸ ਪੁਸਤਕ ਨੂੰ ਤਿਆਰ ਕਰਨ ਲਈ ਲੇਖਕ ਦੀ ਲਗਨ, ਮਿਹਨਤ ਅਤੇ ਭਾਵਨਾ ਦੀ ਤਾਰੀਫ ਕਰਨੀ ਬਣਦੀ ਹੈ। ਨਾਮਧਾਰੀ ਇਤਿਹਾਸ ਦੇ ਜਾਣਕਾਰਾਂ ਲਈ ਰੈਡੀਮੇਡ ਸੰਦਰਭਾਂ ਕਾਰਨ ਤੇ ਨਵੇਂ ਪਾਠਕਾਂ ਦੇ ਗਿਆਨ ਵਰਧਨ ਲਈ ਲਾਹੇਵੰਦ ਹੈ।

ਪਰ ਇਤਿਹਾਸ ਇਕ ਕ੍ਰਮ ਮੰਗਦਾ ਹੈ ਅਤੇ ਇਹ ਕ੍ਰਮ ਸਾਲਾਂ ਤੇ ਤਰੀਕਾਂ ਨਾਲ ਜੁੜਿਆ ਹੁੰਦਾ ਹੈ। ਇਤਿਹਾਸ ਨੂੰ ਕ੍ਰਮਵਾਰ ਪੜ੍ਹਨ ਦੇ ਇਛੁੱਕ ਪਾਠਕਾਂ ਅਤੇ ਇਤਿਹਾਸ ਖੋਜੀਆਂ ਲਈ ਇਹ ਪੁਸਤਕ ਸਰਲ ਸੇਧ ਦੇਣ ਵਿਚ ਸਫਲ ਨਹੀਂ ਮੰਨੀ ਜਾ ਸਕਦੀ। ਨਾਮਧਾਰੀ ਇਤਿਹਾਸ ਦਾ ਆਕਲਨ ਕਰਨ ਲਗਿਆਂ ਇਸ ਦੇ ਹੇਠਲੇ ਖੰਡ ਤੇ ਉਪਖੰਡ ਬਣਾਏ ਜਾ ਸਕਦੇ ਸੀ—

੧. ਖਾਲਸਾ ਰਾਜ ਦਾ ਪਤਨ (੧੮੪੯) ਤੇ ਕੂਕਾ ਲਹਿਰ ਦੇ ਉਦੇ (੧੮੫੭) ਵਿਚਕਾਰਲਾ ਪਿਛੋਕੜ।

੨. ਕੂਕਾ ਲਹਿਰ (ੳ) ੧੮੫੭-੧੮੬੩ (ਖੋਟੇ) (ਅ) ੧੮੬੩-੧੮੬੭ (ੲ) ੧੮੬੪ (ਅਨੰਦਪੁਰ ਹੋਲੇ) ਤੋਂ ੧੮੭੧ (ਸਾਕਾ ਅੰਮ੍ਰਿਤਸਰ ਤੋਂ ਪਹਿਲਾਂ) (ਸ) ੧੮੭੧ ਜੂਨ ਤੋਂ ੧੮੭੨ ਜਨਵਰੀ।

੩. ਜਲਾਵਤਨੀ ਦਾ ਸਮਾਂ ਤੇ ਹੁਕਮਨਾਮਿਆਂ ਦਾ ਪ੍ਰਵੇਸ਼। ਸਤਿਗੁਰੂ ਰਾਮ ਸਿੰਘ ਜੀ ਦੇ ਅਲੋਪ ਹੋਣ ਤੱਕ। ੧੮੭੨ ਤੋਂ ੧੮੮੫ ਤੱਕ।

੪. ਮਹਾਰਾਜ ਹਰੀ ਸਿੰਘ ਕਾਲ ੧੮੭੨ ਤੋਂ ੧੯੦੬।

੫. ਮਹਾਰਾਜ ਪ੍ਰਤਾਪ ਸਿੰਘ ਕਾਲ ੧੯੦੬-੧੯੪੭।
(ਟਾਈਟਲ ਸਮਾਂ ਸੀਮਾ ਅਨੁਸਾਰ)

ਖੰਡ ੩-੪-੫ ਦੇ ਵੀ ਖੰਡ ਦੋ ਵਾਂਗ ਕੁਝ ਉਪ ਖੰਡ ਬਣਾ ਕੇ ਇਤਿਹਾਸ ਪੁਸਤਕ ਵਿਚ ਤਰਤੀਬ ਨਾਲ ਗਿਆਨ ਵਰਧਕ, ਸਿਲਸਿਲੇਵਾਰ ਅਤੇ ਪ੍ਰਮਾਣਿਕ ਇਤਿਹਾਸ ਸਾਮਗਰੀ ਨੂੰ ਪਰੋਸਿਆ ਜਾ ਸਕਦਾ ਸੀ ਜੋ ਕਿ ਇਸ ਪੁਸਤਕ ਵਿਚ ਭਰਪੂਰ ਮਾਤ੍ਰਾ ਵਿਚ ਇਕੱਠੀ ਜ਼ਰੂਰ ਹੋਈ ਹੈ।

ਲੇਖਕ ਉਪਰੋਕਤ ਤਰਤੀਬ ਸੁਝਾਵਾਂ ਨਾਲ ਭਾਵੇਂ ਸਹਿਮਤ ਨਾ ਹੋਵੇ, ਪਰ ਪੁਸਤਕ ਜਿਸ ਰੂਪ ਵਿਚ ਪੇਸ਼ ਕੀਤੀ ਜਾ ਚੁਕੀ ਹੈ ਉਸਦੇ ਇਸ ਸੰਸਕਰਣ ਵਿਚ ਤਾਂ ਪਰਿਵਰਤਨ ਸੰਭਵ ਨਹੀਂ। ਇਤਿਹਾਸ ਲੇਖਣ ਦੀ ਪਿਰਤ ਵਿਚ ਸ਼ਰਧਾ ਭਾਵਨਾ ਨਾਲੋਂ ਪ੍ਰਮਾਣਿਕ ਸਾਮਗਰੀ ਦੇ ਨਿਰਪੱਖ ਲੇਖਣ ਨੂੰ ਹੀ ਸਵੀਕਾਰਿਆ ਜਾਂਦਾ ਹੈ ਜਿਸ ਨਾਲ ਸੰਪ੍ਰਦਾਈ ਲਗਾਵ ਤੋਂ ਦੂਰ ਹਰੇਕ ਪਾਠਕ ਨੂੰ ਕੀਲਿਆ ਜਾ ਸਕਦਾ ਹੈ। ਇਤਿਹਾਸ ਵਿਚ ਕਿਸੇ ਰਾਜ, ਸਮਾਜ ਜਾਂ ਜਥੇਬੰਦੀ ਦੀ ਹਿੱਸੇਦਾਰੀ, ਸੰਘਰਸ਼ ਤੇ ਸੇਵਾ ਦੇ ਮਿਆਰ ਦੇ ਆਧਾਰ ਤੇ ਹੀ ਮੁਲਾਂਕਣ ਹੁੰਦਾ ਹੈ। ਨਾਮਧਾਰੀ ਇਤਿਹਾਸ ਨੂੰ ਕਾਲ ਚੱਕਰ ਦੀਆਂ ਪਰਤਾਂ ਵਿਚ ਦਬਾ ਕੇ ਰੱਖਣ ਦੀ ਲੋੜ ਫਰੰਗੀ ਹਕੂਮਤ ਨੂੰ

ਬਹੁਤੀ ਸੀ, ਭਾਵੇਂ ਕੂਕਾ ਲਹਿਰ ਦੇ ਕਰੂਰ ਦਮਨ ਦੀ ਮਿਸਾਲ ਨਾਲ ਉਸ ਨੇ ਸਾਰੀ ਪੰਜਾਬੀ ਕੌਮ ਨੂੰ ਸਹਿਮ ਤੇ ਡਰ ਦੀ ਸਥਿਤੀ ਵਿਚ ਲਿਆ ਖੜ੍ਹਾ ਕੀਤਾ ਸੀ। ਸੰਨ ੧੮੫੭ ਦੇ ਸੁਤੰਤਰਤਾ ਸੰਗ੍ਰਾਮ ਸਮੇਂ ਉਤਰੀ ਭਾਰਤ ਵਿਚ ਫਰੰਗੀ ਕੰਪਨੀ ਨੇ ਜੋ ਜ਼ੁਲਮ ਕੀਤੇ ਸਨ ਉਸਦਾ ਨਿੱਗਰ ਘਿਨੌਣਾ ਰੂਪ ਫਿਰੰਗੀ ਹਕੂਮਤ ਨੇ ਪਹਿਲੀ ਵਾਰ ਪੰਜਾਬ ਵਿਚ ਪੇਸ਼ ਕੀਤਾ ਸੀ। ਵਹਿਸ਼ੀ ਜ਼ੁਲਮ ਚੱਕਰ ਦਾ ਇਕਲੌਤਾ ਪੁਸ਼ਟ ਪ੍ਰਮਾਣ ਸੀ ਸਨ ੧੮੭੨ ਤੋਂ ੧੯੨੩ ਤਕ ਭੈਣੀ ਸਾਹਿਬ ਵਿਚ ਪੁਲਿਸ ਚੌਂਕੀ ਦਾ ਕਾਇਮ ਰਹਿਣਾ ਅਤੇ ਨਾਮਧਾਰੀਆਂ ਨੂੰ ਆਪਣੇ ਕਰਾਂਤੀਕਾਰੀ ਧਰਮ ਖੇਤਰ ਦੀ ਯਾਤਰਾ ਵਿੱਚ ਆਈਆਂ ਔਕੜਾਂ, ਅਪਮਾਨ ਤੇ ਧੀਰਜ ਪਰੀਖਿਆ।

'ਕੂਕਾ ਲਹਿਰ' ਪੁਸਤਕ ਦਾ ਲੇਖਕ ਆਪਣੀ ਧਾਰਮਿਕ ਭਾਵਨਾਵਾਂ ਉੱਤੇ ਇਤਿਹਾਸ ਪੁਸਤਕ ਲਈ ਲੋੜੀਂਦਾ ਸੰਜਮ ਨਹੀਂ ਰਖ ਸਕਿਆ ਅਤੇ ਉਹ ੧੯੬੭ ਵਿਚ ਹੋਲੇ ਮੇਲੇ ਵਿਚ ਜਾਣ ਵਾਲੇ ਕੂਕਿਆਂ ਦੇ ਵਹੀਰ ਦੀ ਉਪਮਾ ਦੇ ਉਮਾਹ ਵਿਚ ੧੯੯੯ ਦੇ ਖਾਲਸਾ ਤ੍ਰੈ- ਸ਼ਤਾਬਦੀ ਸਮਾਰੋਹ ਵਿਚ (ਪੰਨਾ ੮੦) ਨਾਮਧਾਰੀਆਂ ਦੀ ਸ਼ਿਰਕਤ ਦੇ ਵੇਰਵੇ ਦੇਣ ਦਾ ਲੋਭ ਨਹੀਂ ਛਡ ਸਕਿਆ। ਅਜਿਹੇ ਸੰਦਰਭ ਇਤਿਹਾਸ ਵੇਰਵਿਆਂ ਦੀ ਗਤੀ ਨੂੰ ਰੋਕ ਕੇ ਵਿਸ਼ਾ ਭ੍ਰਮ ਦੀ ਸਥਿਤੀ ਬਣਾ ਦਿੰਦੇ ਹਨ। ਅਜਿਹੇ ਅਨੇਕਾਂ ਸੰਦਰਭ ਹਨ ਜਿੱਥੇ ਲੇਖਕ ਆਪਣੀ ਇਸ਼ਟ ਨਿਸ਼ਟਾ ਦੀ ਭਾਵਨਾ ਤੇ ਸੰਕੋਚ ਨਾ ਕਰਦਾ ਹੋਇਆ ਆਪਣੀ ਇਤਿਹਾਸ ਪੁਸਤਕ ਦੇ ਕਾਲ ਖੰਡ (੧੮੫੭-੧੯੪੭) ਦਾ ਅਤੀਕ੍ਰਮਣ ਕਰਦਾ ਰਹਿੰਦਾ ਹੈ। ਜਿਹੜੇ ਪਾਠਕ ਨਾਮਧਾਰੀ ਸੰਪ੍ਰਦਾ ਦੀ ਡੇਰੇਦਾਰੀ ਤੋਂ ਨਾਵਾਕਿਫ ਹਨ ਉਨ੍ਹਾਂ ਲਈ ਅਜਿਹੇ ਸੰਦਰਭ ਭ੍ਰਾਮਕ ਤੇ ਉਬਾਊ ਸਿੱਧ ਹੁੰਦੇ ਹਨ। ਜਦੋਂ ਸਿੱਖ ਕੌਮ ਦੇ ਸਮੁਚੇ ਇਤਿਹਾਸ ਵਿਚ ਕੂਕਾ ਲਹਿਰ ਦੀ ਹਿੱਸੇਦਾਰੀ ਨੂੰ ਉਜਾਗਰ ਕਰਨਾ ਹੋਵੇ ਉਦੋਂ ਅਜਿਹੇ ਭਾਵਨਾ ਪ੍ਰਲਾਪ ਮੁਖ ਧਾਰਾ ਦੇ ਬਹੁਮਤ ਲੇਖਕਾਂ ਨੂੰ ਧਰਮ ਸੰਕਟ ਵਿਚ ਪਾ ਦਿੰਦੇ ਹਨ। ਇਸੇ ਤਰ੍ਹਾਂ ਇਹ ਪੈਰ੍ਹਾ—"ਭਾਈ ਬੁੱਧ ਸਿੰਘ ਦਾ ਨਾਮ ਅਜ ਤੋਂ "ਹਰੀ ਸਿੰਘ" ਕਰਕੇ ਸਦਣਾ। ਇਹ ਨਾਮਧਾਰੀ ਸੰਗਤ (ਪੰਥੀ) ਨੂੰ ਹਰੀ ਰੱਖੇਗਾ। ਇਸਨੂੰ ਸਿਰ ਕਰਤਾ ਜਾਨਣਾ। ਇਹ ਮੇਰੇ ਧੱਕੇ ਨੂੰ ਬਖ਼ਸ਼ ਸਕੇਗਾ, ਪਰ ਮੈਂ ਇਸਦੇ ਧੱਕੇ ਹੋਏ ਨੂੰ ਨਹੀਂ ਬਖਸ਼ ਸਕਾਂਗਾ।" ਅਤੇ ਕਈ ਹੋਰ ਸੰਪ੍ਰਦਾਈ ਵਿਸ਼ਵਾਸਾਂ ਦੀ ਨਿਸ਼ਠਾ ਦਾ ਦੁਹਰਾਵ ਪੁਸਤਕ ਦੀ ਇਤਿਹਾਸਕ ਨੁਹਾਰ ਨੂੰ ਕਮਜ਼ੋਰ ਕਰਕੇ ਅਚੇਤਨ ਹੀ ਪ੍ਰਤੀਕਰਮਾਂ ਨੂੰ ਉਜਾਗਰ ਕਰਦਾ ਹੈ।

ਪੁਸਤਕ ਵਿਚ ਦਿੱਤੇ ਅਨੇਕਾਂ ਸੰਦਰਭ ਅਜਿਹੇ ਹਨ ਜਿਨ੍ਹਾਂ ਦੀ ਸ੍ਰੋਤ ਪੁਸਤਕ ਤੇ ਲੇਖਕ ਦੁਹਾਂ ਦੀ ਜਾਂ ਇਕ ਦੀ ਜਾਣਕਾਰੀ ਨਹੀਂ ਦਿੱਤੀ ਗਈ। ਦਸਤਾਵੇਜ਼ੀ ਅੰਗ੍ਰੇਜ਼ੀ ਪ੍ਰਮਾਣਾਂ ਦਾ ਪੰਜਾਬੀ ਉਲਥਾ ਨਹੀਂ ਦਿੱਤਾ ਗਿਆ ਜਿਸ ਨਾਲ ਅੰਗ੍ਰੇਜ਼ੀ ਦੀ ਮੁਹਾਰਤ ਤੋਂ ਬਗੈਰ ਪਾਠਕ ਹੀਣ-ਭਾਵਨਾ ਅਨੁਭਵ ਕਰਦਾ ਹੋਇਆ ਦਰਜ ਸੰਦਰਭਾਂ ਦੇ ਗਿਆਨ ਤੋਂ ਵਾਂਝਿਆਂ ਰਹਿ ਜਾਂਦਾ ਹੈ। ਪੁਸਤਕ ਦੇ ਆਖੀਰ ਵਿਚ ਸੰਦਰਭ ਸ੍ਰੋਤ ਪੁਸਤਕਾਂ ਤੇ ਪਤ੍ਰਿਕਾਵਾਂ ਦੀ ਕੋਈ ਸੂਚੀ ਨਹੀਂ ਦਿੱਤੀ ਗਈ ਅਤੇ ਇਹ ਘਾਟ ਪੁਸਤਕ ਨੂੰ ਖੋਜ ਪੁਸਤਕ ਦੀ ਪਰਿਭਾਸ਼ਾ ਵਿਚ ਅਧੂਰਾ ਰਖਦੀ ਹੈ। ਅਜਿਹੇ ਵੀ ਸੰਦਰਭ ਪ੍ਰਮਾਣ ਹਨ ਜੋ ਦੁਹਰਾਏ ਗਏ ਹਨ ਅਤੇ ਇਸ ਤਰ੍ਹਾਂ ਕਈ ਚੈਪਟਰ ਵੱਖ-ਵੱਖ ਲੇਖਾਂ ਦੇ ਰੂਪ ਵਿਚ ਲਿਖੇ ਪਰਚੇ ਲਗਦੇ ਹਨ। ਅਜਿਹਾ ਆਭਾਸ ਹੁੰਦਾ ਹੈ ਕਿ ਇਹ ਪੁਸਤਕ ਇਕ ਬੰਧਾਨ ਤੇ ਵਿਚਾਰ ਲੜੀ ਵਿੱਚ ਸਮੁਚੇ ਤੌਰ ਤੇ ਨਹੀਂ ਲਿਖੀ ਗਈ। ਨਾਮਧਾਰੀ ਇਤਿਹਾਸ ਨਾਲ ਜੁੜੀ ਡਾ. ਗੰਡਾ ਸਿੰਘ ਦੀ ਪੁਸਤਕ "ਕੂਕਿਆਂ ਦੀ ਵਿਥਿਆ", ਸਿਰਲੇਖ ਤੇ ਵਿਸ਼ੇ ਵਸਤੂ ਦੀ ਪ੍ਰਸਤੁਤੀ ਵਿਚ ਵਿਦਵਾਨ ਸਿੱਖਾਂ ਦੀ ਮਾਨਸਿਕ ਗੁਲਾਮੀ ਦਾ ਦਸਤਾਵੇਜ਼ ਹੈ। ਸੰਤ ਨਿਧਾਨ ਸਿੰਘ ਆਲਿਮ ਦੀ "ਜੁਗ ਪਲਟਾਊ ਸਤਿਗੁਰੂ", ਸ. ਨਾਹਰ ਸਿੰਘ ਦੀ 'ਨਾਮਧਾਰੀ ਇਤਿਹਾਸ', ਸੰਤ ਇੰਦਰ ਸਿੰਘ ਚਕ੍ਰਵਰਤੀ ਦੀ 'ਮਾਲਵੇਂਦ੍ਰ', ਸੰਤ ਤਾਰਾ ਸਿੰਘ ਅਨਜਾਣ ਦੀ 'ਸਬਹਨ ਕੇ ਸਿਰਮੌਰ' ਆਦਿਕ ਦੀ ਲੜੀ ਵਿਚ ਸੰਤ ਦਲੀਪ ਸਿੰਘ ਦਾ ਇਹ ਨਵੀਨ ਪ੍ਰਯਾਸ ਸ਼ਲਾਘਾ ਯੋਗ ਹੀ ਕਿਹਾ ਜਾਏਗਾ। ਜਿੱਥੋਂ ਤਕ ਇਤਿਹਾਸ ਦੀ ਚਾਲ ਦਾ ਸਬੰਧ ਹੈ ਉਹ ਅਨੁਸਾਰ ਥੋੜ੍ਹੇ ਜਿਹੇ ਭਾਵਨਾਤਮਕ ਅੰਸ਼ਾਂ (ਇਸ਼ਟ ਸਾਧਨਾ) ਦੀ ਸੰਪਾਦਨਾ ਕਰ ਕੇ ਪੁਸਤਕ ਕੂਕਾ ਲਹਿਰ ਇਕ ਪ੍ਰੌੜ੍ਹ ਪ੍ਰਮਾਣਿਕ ਤੇ ਜ਼ਿਆਦਾ ਸਿਲਸਿਲੇਵਾਰ ਕਹੀ ਜਾ ਸਕਦੀ ਹੈ।

ਪੁਸਤਕ 'ਕੂਕਾ ਲਹਿਰ' ਦਾ ਅੱਧ ਤੋਂ ਵੱਧ ਹਿੱਸਾ ਸੰਦਰਭ ਪ੍ਰਮਾਣਾਂ ਨਾਲ ਭਰਿਆ ਹੋਇਆ ਹੈ ਅਤੇ ਜੇਕਰ ਸੰਦਰਭ ਸੂਚੀ ਹੁਣ ਵੀ ਜੋੜ ਦਿਤੀ ਜਾਵੇ ਤਾਂ ਇਸ ਪੁਸਤਕ ਦੀ ਵੱਡੀ ਘਾਟ ਪੂਰੀ ਹੋ ਸਕਦੀ ਹੈ। ਪੁਸਤਕ ਦੀ ਭੂਮਿਕਾ ਡਾ: ਗਿਆਨ ਸਿੰਘ ਮਾਨ ਨੇ ਲਿਖ ਕੇ ਸੰਤ ਦਲੀਪ ਸਿੰਘ ਨਾਮਧਾਰੀ ਦੀ ਪੰਥਕ ਪਹਿਚਾਨ ਨੂੰ ਵਡਿਆਇਆ ਹੈ। ਪ੍ਰੋ: ਮਹਿੰਦਰ ਸਿੰਘ ਚੀਮਾ ਨੇ ਪੁਸਤਕ ਬਾਰੇ ਆਪਣੇ ਲੇਖਣ ਵਿਚ ਨਾਮਧਾਰੀ ਇਤਿਹਾਸ ਨੂੰ ਹੁਣ ਤਕ ਅਣਗੌਲਿਆ ਤੇ ਦਰਕਿਨਾਰ ਰਖਣ ਦੀ ਬਿਰਤੀ ਤੇ ਖੇਦ ਪ੍ਰਗਟ ਕੀਤਾ ਹੈ। ਡਾ. ਕੁਲਵਿੰਦਰ ਕੌਰ ਮਿਨਹਾਸ ਦੀ ਟਿੱਪਣੀ ਬੜੀ ਜਾਨਦਾਰ ਹੈ—"ਇਹ ਵਿਅਕਤੀ (ਸੰਤ ਦਲੀਪ ਸਿੰਘ ਨਾਮਧਾਰੀ) ਮੂਲ ਰੂਪ ਵਿਚ ਪਾਠਕ ਹੈ। ਪੜ੍ਹਨਾ ਤੇ ਸਮਝਣਾ, ਸੋਚਣਾ ਤੇ ਖੋਜਣਾ, ਪਰਖਣਾ ਤੇ ਵਿਚਾਰਨਾ ਤੇ ਸੋਧਣਾ ਆਦਿ ਉਨ੍ਹਾਂ ਦੇ ਅਧਿਅਨ ਲੇਖਣ ਦੇ ਕਾਰਜ ਪ੍ਰਕਾਰਜ ਹਨ," ਇਸ ਪੁਸਤਕ ਬਾਰੇ; "ਨਾਮਧਾਰੀ ਸਮਾਜ ਨਾਲ ਸੰਬੰਧਿਤ ਹੋਣ ਕਾਰਨ ਬੀਤੀ ਡੇਢ ਸਦੀ ਦੇ ਇਤਿਹਾਸ ਉਤੇ ਨੀਝ ਲਾਈ ਰੱਖੀ ਹੈ। ਗੰਭੀਰ ਗੱਲ ਤੁਰੀ ਹੈ। ਹਨੇਰੇ ਵਿਚ ਪਏ ਹੋਏ ਤੱਥ ਪ੍ਰਕਾਸ਼ ਵਿਚ ਆ

ਰਹੇ ਹਨ। ਅਣਗੌਲੇ ਸੱਚ ਨੂੰ ਪੁਸਤਕ ਰੂਪ ਦਿੱਤਾ ਗਿਆ ਹੈ।" ਡਾ. ਮਿਨਹਾਸ ਦੇ ਉਪਰੋਕਤ ਸਿੱਟਿਆਂ ਵਿਚ ਹੀ ਪੁਸਤਕ ਬਾਰੇ ਕੀਤੀ ਗਈ ਪੜਚੋਲ ਦੀ ਸਟੀਕਤਾ ਸਿੱਧ ਕੀਤੀ ਜਾ ਸਕਦੀ ਹੈ।

ਖਿਮਾ ਕਰਨਾ ਸੰਤ ਦਲੀਪ ਸਿੰਘ ਨਾਮਧਾਰੀ ਜੀ ਨੇ "ਕੂਕਾ ਲਹਿਰ" ਪੁਸਤਕ ਦੇ ਪਹਿਲੇ ਪੌਰ੍ਹੇ ਵਿਚ ਲਿਖਿਆ ਹੈ ਕਿ, "ਕਾਂਗਰਸ ਦੇ ਜਨਮ ਤੋਂ ਢੇਰ ਚਿਰ ਪਹਿਲਾਂ ਹਿਦੁਸਤਾਨੀ ਸਭਿਅਤਾ ਨੂੰ ਜ਼ਿੰਦਾ ਰਖਣ ਲਈ ਬੰਗਾਲ ਦੇ ਪ੍ਰਸਿਧ ਸ੍ਵਾਮੀ ਰਾਮ ਕ੍ਰਿਸ਼ਨ ਪਰਮ ਹੰਸ ਜੀ ਨੇ 'ਬ੍ਰਹਮੋ ਸਮਾਜ' ਦੀ ਸਥਾਪਨਾ ਕੀਤੀ ਸੀ।" ਵਾਸਤਵ ਵਿਚ ਰਾਜਾ ਰਾਮ ਮੋਹਨ ਰਾਏ ਨੇ ਬ੍ਰਹਮੋ ਸਮਾਜ ਦੀ ਸਥਾਪਨਾ ਕੀਤੀ ਸੀ। ਸਵਾਮੀ ਰਾਮ ਕ੍ਰਿਸ਼ਨ ਪਰਮ ਹੰਸ ਜੀ ਤੋਂ ਦੀਖਿਆ ਲੈ ਕੇ ਸਵਾਮੀ ਵਿਵੇਕਾਨੰਦ ਨੇ ਹਿੰਦੂ ਧਰਮ ਦਾ ਪਰਚਮ ਅਮਰੀਕਾ ਤੇ ਯੋਰਪ ਵਿੱਚ ਲਹਿਰਾਇਆ ਸੀ ਤੇ ਰਾਮ ਕ੍ਰਿਸ਼ਨ ਮਿਸ਼ਨ ਦੀ ਸਥਾਪਨਾ ਕੀਤੀ ਸੀ। ਸਤਿਗੁਰੂ ਰਾਮ ਸਿੰਘ ਜੀ ਸਵਾਮੀ ਰਾਮ ਕਿਸ਼ਨ ਪਰਮ ਹੰਸ ਅਤੇ ਸ਼ਿਰਡੀ ਦੇ ਸਾਈਂ ਬਾਬਾ ਸਮਕਾਲੀਨ ਮਹਾਪੁਰਖ ਹੋਏ ਹਨ, ਪਰ ਕੂਕਾ ਲਹਿਰ ਦੇ ਬਾਨੀ ਨੇ—"ਕਲਿਯੁਗ ਮੇਂ ਸਤਿਯੁਗ ਕਰ ਠਾਨੇ"— ਦਾ ਬੀੜਾ ਚੁੱਕ ਕੇ ਫਰੰਗੀ ਰਾਜ ਦੀ ਨੀਹਾਂ ਨੂੰ ਪੋਲਾ ਕੀਤਾ ਸੀ।

ਸਮਾਪਤਮ ਸਤਿ ਸ਼ੁਭਮ ਸਤਿ"

*ਕਰਤਾਰ ਸਿੰਘ ਨੀਲਧਾਰੀ*
*162-ਏ ਗਰੇਨ ਮਾਰਕੀਟ*
*ਮਧਿਆ ਮਾਰਗ, ਚੰਡੀਗੜ੍ਹ*

## ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਉਤਸਵ ਤੇ ਸੰਗੀਤ ਸਮਾਰੋਹ

ਜਲੰਧਰ— ਸਤਿਗੁਰੂ ਜਗਜੀਤ ਸਿੰਘ ਜੀ ਦੇ ਪਚਾਸੀਵੇਂ ਪ੍ਰਕਾਸ਼ ਦਿਵਸ ਨੂੰ ਸਮਰਪਿਤ ਸ਼ਾਸਤ੍ਰੀ ਸੰਗੀਤ ਸਮਾਰੋਹ ਮਿਤੀ ੧੦ ਦਸੰਬਰ ੨੦੦੫ ਸਨਿਚਰਵਾਰ ਸ਼ਾਮ ਨੂੰ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ ਲਾਡੋਵਾਲੀ ਰੋਡ, ਜਲੰਧਰ ਵਿਖੇ ਆਯੋਜਿਤ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਕ੍ਰਿਪਾ ਨੂੰ ਯਾਦ ਕਰਦਿਆਂ, ਉਹਨਾਂ ਦੀਆਂ ਬੇਅੰਤ ਬਖ਼ਸ਼ਿਸ਼ਾਂ ਨੂੰ ਸਿਮਰਦੇ ਹੋਏ ਅਤੇ ਵਿਸ਼ੇਸ਼ ਕਰਕੇ ਸੰਗੀਤ ਕਲਾ ਨੂੰ ਪ੍ਰੋਤਸਾਹਨ ਦੇਣ ਵਾਸਤੇ ਕੀਤੇ ਜਤਨਾਂ ਨੂੰ ਚਿਤਾਰਦੇ ਹੋਏ ਇਹ ਸਮਾਰੋਹ ਕੀਤਾ ਗਿਆ। ਨੌਜਵਾਨਾਂ ਵੱਲੋਂ ਖ਼ੂਬਸੂਰਤੀ ਨਾਲ ਸਜਾਏ ਦੀਵਾਨ ਹਾਲ ਵਿਚ ਪਹਿਲਾਂ ਸੰਤ ਸੁਰਿੰਦਰ ਸਿੰਘ ਫਿੰਦਾ ਵੱਲੋਂ ਨੌਜਵਾਨ ਜੱਥੇ ਨਾਲ ਹੱਲੇ ਦਾ ਦੀਵਾਨ ਸਜਾ ਕੇ ਸਤਿਗੁਰੂ ਜੀ ਦੇ ਜੀਵਨ ਇਤਿਹਾਸ ਤੇ ਰੋਸ਼ਨੀ ਪਾਈ ਗਈ। ਸੰਗੀਤ ਦੇ ਪ੍ਰੋਗਰਾਮ ਦੀ ਸ਼ੁਰੂਆਤ ਸੰਤ ਸੰਤੋਖ ਸਿੰਘ ਜੀ ਦਵਾਰਾ ਰਾਗ ਸ੍ਰੀ ਅਤੇ ਬਾਗੇਸ਼ਵਰੀ ਵਿਚ ਬੰਦਸ਼ਾਂ ਗਾ ਕੇ ਕੀਤੀ। ਤਾਰ ਸ਼ਹਿਨਾਈ ਸਾਜ਼ ਤੇ ਵਾਦਨ ਵੀ ਉਹਨਾਂ ਆਪ ਹੀ ਕੀਤਾ। ਤਬਲੇ ਤੇ ਸੰਗਤ ਪਰਸਿਧ ਕਲਾਕਾਰ ਗੁਰਿੰਦਰ ਸਿੰਘ ਮਣੀ ਨੇ ਕੀਤੀ। ਬੰਗਾ ਤੋਂ ਆਏ ਡਾ. ਹਰਭਜਨ ਸਿੰਘ ਭੋਗਲ ਨੇ ਆਗਮਨ ਪੁਰਬ ਤੇ ਇਕ ਸ਼ਬਦ ਪੜ੍ਹਿਆ। ਇਕ ਹੋਰ ਨੌਜਵਾਨ ਦੇ ਗਾਇਣ ਬਾਦ ਬਾਲ ਪਰ ਪ੍ਰੌਢ ਕਲਾਕਾਰ ਕੁਮਾਰੀ ਸੁਗੰਧਾਂ ਮਿਸ਼ਰਾ ਦਾ ਗਾਇਨ ਹੋਇਆ। ਵੱਖ-ਵੱਖ ਰਾਗਾਂ ਦੀਆਂ ਬੰਦਸ਼ਾਂ ਵਿਚ ਉਹਨਾਂ ਖ਼ੂਬਸੂਰਤ ਸੁਰਾਂ ਦਾ ਗੁਲਦਸਤਾ ਪੇਸ਼ ਕੀਤਾ। ਸ੍ਰੋਤੇ ਸੁਰੀਲਾ ਗਾਇਣ ਸੁਣ ਕੇ ਮੰਤਰ ਮੁਗਧ ਹੋ ਗਏ। ਮੁੱਖ ਰਾਗ ਉਹਨਾਂ ਹੰਸ ਧੁਨੀ ਪੇਸ਼ ਕੀਤਾ। ਤਰਸੇਮ ਲਾਲ ਵਿੱਕੀ ਤਬਲਾ ਤੇ ਅਤੇ ਜਗਦੀਸ਼ ਕੁਮਾਰ ਹਾਰਮੋਨੀਅਮ ਤੇ ਵਧੀਆ ਸੰਗਤ ਕਰ ਰਹੇ ਸਨ। ਉਹਨਾਂ ਤੋਂ ਬਾਦ ਪਰਸਿਧ ਸਿਤਾਰ ਵਾਦਕ ਡਾ. ਵਰਿੰਦਰ ਕੁਮਾਰ ਹੋਰਾਂ ਰਾਗ ਪ੍ਰਤਾਪ ਕੌਂਸ ਦਾ ਸਿਤਾਰ ਤੇ ਵਾਦਨ ਕੀਤਾ। ਤਬਲੇ ਤੇ ਸ੍ਰੀ ਤਿਲਕ ਰਾਜ (ਦੂਰਦਰਸ਼ਨ) ਨੇ ਸਯੋਗ ਸੰਗਤ ਕੀਤੀ। ਵਰਿੰਦਰ ਜੀ ਦੀ ਸਿਤਾਰ ਦਾ ਸਦਾ ਵਾਂਗ ਬਹੁਤ ਪ੍ਰਭਾਵ ਪਿਆ।

ਅੰਤ ਉਤੇ ਸ੍ਰੀ ਮੋਹਨ ਮਲਸਿਆਨੀ ਜੀ ਦਾ ਗਾਇਣ ਹੋਇਆ। ਆਪ ਜੀ ਨੇ ਅਨੇਕ ਪ੍ਰਕਾਰ ਦੀਆਂ ਰਾਗ ਬੰਦਸ਼ਾਂ ਗਾ ਕੇ ਅਤੇ ਵਿਆਖਿਆ ਕਰ ਕੇ ਸਤਿਗੁਰੂ ਜੀ ਪ੍ਰਤੀ ਅਕੀਦਤ ਪੇਸ਼ ਕੀਤੀ। ਇਹਨਾਂ ਨਾਲ ਸ੍ਰੀ ਮਨੂੰ ਸੀਨ ਸਿਤਾਰ ਤੇ ਸਾਥ ਦੇ ਰਹੇ ਸਨ। ਜਿਵੇਂ ਗਾਣੇ ਅਤੇ ਸਿਤਾਰ ਦੀ ਯੁਗਲ ਬੰਦੀ ਹੋ ਰਹੀ ਹੋਏ। ਉਪਰੰਤ ਮਨੂੰ ਸੀਨ ਹੋਰਾਂ ਫਰਮਾਇਸ਼ ਤੇ ਵੱਖਰਾ ਵੀ ਸਿਤਾਰ ਵਾਦਨ ਕੀਤਾ। ਸ. ਗੁਰਿੰਦਰ ਸਿੰਘ ਮਨੀ ਨੇ ਤਬਲੇ ਤੇ ਅਤੇ ਪ੍ਰੋ. ਅਲੰਕਾਰ ਸਿੰਘ ਨੇ ਹਾਰਮੋਨੀਅਮ ਤੇ ਗਾਣੇ ਨਾਲ ਸੰਗਤ ਕੀਤੀ। ਸਾਰੇ ਪ੍ਰੋਗਰਾਮ ਦਾ ਜੁੜੀ ਸੰਗਤ ਨੇ ਬਹੁਤ ਅਨੰਦ ਮਾਣਿਆ। ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਹੋਰਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਅਤੇ ਉਪਕਾਰਾਂ ਦਾ ਵਰਨਣ ਕੀਤਾ। ਪ੍ਰੋਗਰਾਮ ਨਾਮਧਾਰੀ ਸਭਾ ਜਲੰਧਰ ਵੱਲੋਂ ਨਾਮਧਾਰੀ ਸੰਗਤ ਦੇ ਸਹਿਯੋਗ ਨਾਲ ਆਯੋਜਿਤ ਕੀਤਾ ਗਿਆ। ਅੰਤ ਤੇ ਸਾਰੇ ਕਲਾਕਾਰਾਂ ਦਾ ਮਾਨ ਸਨਮਾਨ ਕੀਤਾ ਗਿਆ।

ਸ. ਮੋਹਣ ਸਿੰਘ ਉਸਾਹਨ ਵੱਲੋਂ ਸਤਿਗੁਰੂ ਜੀ ਦੀ ਇਕ ਮਨਮੋਹਕ ਜੜਤ ਤਸਵੀਰ ਸਭ ਕਲਾਕਾਰਾਂ ਨੂੰ ਭੇਟ ਕੀਤੀ ਗਈ। ਸਮਾਗਮ ਨੂੰ ਸਫਲ ਕਰਨ ਵਾਸਤੇ ਯਤਨਸ਼ੀਲ ਨੌਜਵਾਨਾਂ— ਮਨਰਾਜ ਸਿੰਘ, ਬਲਵਿੰਦਰ ਸਿੰਘ, ਆਗਿਆ ਸਿੰਘ, ਸੁਰਿੰਦਰ ਸਿੰਘ ਫਿੰਦਾ, ਗੁਰਮੀਤ ਸਿੰਘ ਸੋਨੂੰ, ਸੁਰਿੰਦਰ ਸਿੰਘ ਪੱਪੂ, ਮਹੰਤ ਜੁਗਿੰਦਰ ਸਿੰਘ ਤੋਂ ਇਲਾਵਾ ਪ੍ਰੋ. ਕਿਰਪਾਲ ਸਿੰਘ ਜੀ ਨੂੰ ਸਨਮਾਨਿਤ ਕੀਤਾ ਗਿਆ। ਅੰਤ ਉਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ।

## ਭਾਈ ਸਾਹਿਬ ਅਵਤਾਰ ਸਿੰਘ ਜੀ ਰਾਗੀ ਦੀ ਕੈਨੇਡਾ ਫੇਰੀ

*—ਤਰਸੇਮ ਸਿੰਘ ਨਾਮਧਾਰੀ ਕੈਨੇਡਾ*

ਭਾਈ ਸਾਹਿਬ ਭਾਈ ਅਵਤਾਰ ਸਿੰਘ ਜੀ, ਭਾਈ ਸਵਰਨ ਸਿੰਘ ਜੀ, ਭਾਈ ਕੁਲਤਾਰ ਸਿੰਘ ਜੀ ਦੀ ਕੈਨੇਡਾ ਵਿੱਚ ਆਮਦ ਦੀ ਖ਼ਬਰ ਕੁਛ ਕੁ ਗਿਣਤੀ ਦੇ ਪੇਪਰਾਂ ਵਿੱਚ ਪੜ੍ਹੀ। ਪਰ ਇਹ ਖ਼ਬਰ ਇਤਨੇ ਮਹਾਨ ਵਿਦਵਾਨਾਂ ਅਤੇ ਗੁਰਬਾਣੀ ਸੰਗੀਤ ਆਚਾਰੀਆਂ ਦੀ ਕੈਨੇਡਾ ਆਮਦ ਨੂੰ ਇਥੋਂ ਦੇ ਮੀਡੀਆ ਨੇ ਰੇਡੀਓ, ਟੈਲੀਵਿਜ਼ਨ ਅਤੇ ਅਖ਼ਬਾਰਾਂ ਨੇ ਇਤਨੇ ਵਿਸਥਾਰ ਅਤੇ ਉਚੇਚ ਨਾਲ ਨਹੀਂ ਲਿਆ ਜਿਤਨਾ ਕਿ ਇਹ ਬੇਸੁਰੇ, ਅਸ਼ਲੀਲ ਗਾਉਣ ਵਾਲੇ ਅਤੇ ਸੁਰ-ਤਾਲ ਦੀ ਬੰਦੋਸ਼ ਵਿੱਚ ਨ ਗਾਉਣ ਵਾਲਿਆਂ ਗਵੱਈਆਂ ਨੂੰ ਲੈਂਦੇ ਹਨ ਅਤੇ ਉਨ੍ਹਾਂ ਦੇ ਜੰਮਣ-ਪੜ੍ਹਨ ਅਤੇ ਹੁਣ ਤਕ ਜੀਵਨ ਬਾਰੇ ਰੌਸ਼ਨੀ ਪਾਉਂਦੇ ਹਨ। ਅਸੀਂ (ਮੈਂ ਗੁਰਬਖ਼ਸ਼ ਅਤੇ ਗੁਰਦੇਵ) ਇਨ੍ਹਾਂ ਮਹਾਨ ਅਤੇ ਨਿਰਮਾਣ ਕੀਰਤਨਕਾਰਾਂ ਦੀਆਂ ਰਿਕਾਰਡ ਹੋਈਆਂ ਰਚਨਾਵਾਂ ਸੁਣਦੇ ਰਹਿੰਦੇ ਹਾਂ ਅਤੇ ਅਸੀਂ ਇਨ੍ਹਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਪੂਸਾ ਰੋਡ, ਦਿੱਲੀ ਵੀ ਕਈ ਵਾਰ ਸੁਣਿਆ ਸੀ ਅਤੇ ਇਨ੍ਹਾਂ ਨੇ (ਸੰਗੀਤ ਬਾਰੇ) ਆਪਣੀ ਲਿਖੀ ਕਿਤਾਬ ਵਿੱਚ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜ਼ਿਕਰ ਕੀਤਾ ਹੈ ਅਤੇ ਇਨ੍ਹਾਂ ਸਤਿਗੁਰਾਂ ਦੀ ਸੰਗੀਤ ਨੂੰ ਜੋ ਦੇਣ ਹੈ ਉਸ ਦਾ ਜ਼ਿਕਰ ਬਹੁਤ ਸ਼ਰਧਾ-ਪਿਆਰ ਨਾਲ ਖੁਲ੍ਹ ਕੇ ਕੀਤਾ ਹੈ। ਭਾਈ ਅਵਤਾਰ ਸਿੰਘ ਜੀ ਨੇ ਪ੍ਰੋ. ਕਰਤਾਰ ਸਿੰਘ ਜੀ ਦੀ ਲਿਖੀ ਪੁਸਤਕ 'ਸੰਗੀਤ ਬਾਰੇ' ਦੀ ਭੂਮਿਕਾ ਵਿੱਚ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਨੂੰ ਦੇਣ ਬਾਰੇ ਅਤੇ ਸ੍ਰੀ ਭੈਣੀ ਸਾਹਿਬ ਵਿਖੇ ਪੁਰਾਤਨ ਰੀਤਾਂ ਨੂੰ ਸਾਂਭ ਕੇ ਰੱਖਿਆ ਹੋਏ ਦਾ ਜ਼ਿਕਰ ਵਿਸਥਾਰ ਨਾਲ ਕੀਤਾ ਹੋਇਆ ਹੈ।

ਭਾਈ ਸਾਹਿਬ ਭਾਈ ਹਰੀ ਧੰਨ ਦੀ ਬਾਗੜੀਆਂ ਵਾਲੇ ਭਾਈ ਅਰਜਨ ਸਿੰਘ ਜੀ ਦੇ ਪੋਤਰੇ ਦੇ ਭੋਗ ਤੇ ਸ੍ਰੀ ਸਤਿਗੁਰੂ ਜੀ ਮੈਨੂੰ ਭੇਜਿਆ ਸੀ। ਨਾਲ ਸੂਬਾ ਮੇਲਾ ਸਿੰਘ, ਸ. ਦਲੀਪ ਸਿੰਘ ਲੁਧਿਆਣਾ, ਸ. ਸਵਰਨ ਸਿੰਘ ਭੱਲ, ਸ. ਸੰਤੋਖ ਸਿੰਘ ਮਲੇਰਕੋਟਲਾ ਅਤੇ ਇਕ-ਦੋ ਹੋਰ ਨਾਮਧਾਰੀ ਸਿੱਖ ਹੁਕਮ ਮੁਤਾਬਕ ਬਾਂਗੜੀਆਂ ਗਏ ਸਾਂ। ਉਸ ਸਮੇਂ ਵੀ ਭਾਈ ਸਾਹਿਬ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਜੀ (ਭਾਈ ਅਵਤਾਰ ਸਿੰਘ ਜੀ ਦੇ ਵੱਡੇ ਭਰਾ), ਭਾਈ ਸਵਰਨ ਸਿੰਘ ਅਤੇ ਭਾਈ ਕੁਲਤਾਰ ਸਿੰਘ ਜੀ ਪੁਰਾਤਨ ਰੀਤਾਂ ਵਿੱਚ ਕੀਰਤਨ ਕਰ ਰਹੇ ਸਨ। ਇਨ੍ਹਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਤੰਤੀ ਸਾਜ਼ਾਂ ਨਾਲ ਵੀ ਕੀਰਤਨ ਕਰਦੇ ਹਨ। ਵਾਜੇ ਨਾਲ ਵੀ ਪਰ ਕਰਦੇ ਪੁਰਾਤਨ ਰੀਤਾਂ ਨਾਲ ਹੀ। ਇਹ ਮੌਕੇ ਮੁਤਾਬਕ ਲੋਕਾਂ ਦੀ ਰੁਚੀ ਮੁਤਾਬਕ ਆਪਣੇ ਕੀਮਤੀ ਗੁਣ ਨੂੰ ਨਿਗੁਣਾ ਕਰਨ ਦੀ ਕੋਸ਼ਿਸ਼ ਨਹੀਂ ਕਰਦੇ। ਇਹ ਇਨ੍ਹਾਂ ਦੀ ਗਿਆਰਵੀਂ ਪੀੜ੍ਹੀ ਰਾਗ ਦੀ (ਸੰਗੀਤ ਦੀ) ਆਪਣੇ ਘਰਾਣੇ ਦੀ ਚੱਲ ਰਹੀ ਹੈ। ਹੁਣ ਇਨ੍ਹਾਂ ਨੇ ਭਾਈ ਕੁਲਤਾਰ ਸਿੰਘ, ਜੋ ਭਾਈ ਅਵਤਾਰ ਸਿੰਘ ਜੀ ਦੇ ਲੜਕੇ ਹਨ ਜਿਨ੍ਹਾਂ ਇੰਜਨੀਅਰਿੰਗ ਦੀ ਡਿਗਰੀ ਕੀਤੀ ਹੋਈ ਹੈ, ਨੂੰ ਵੀ ਇਸ ਮਹਾਨ ਕਾਰਜ ਵੱਲ ਪੂਰੇ ਸਮੇਂ ਲਈ ਸੰਮਿਲਤ ਕੀਤਾ ਹੈ। ਇਹ ਤਿੰਨੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਹੁਤ ਸਨਮਾਨ ਕਰਦੇ ਹਨ।

ਮੇਰੇ ਬੱਚਿਆਂ ਨੇ ਕਿਹਾ ਕਿ ਇਨ੍ਹਾਂ ਦਾ ਪ੍ਰੋਗਰਾਮ ਸੁਣਨ ਚੱਲੀਏ। ਪਹਿਲੇ ਦਿਨ ਮੈਂ-ਗੁਰਬਖ਼ਸ਼-ਗੁਰਦੇਵ ਅਤੇ ਇਕ ਹੋਰ ਇੱਥੋਂ ਦਾ ਜੰਮਪਲ ਜੋ ੧੪-੧੫ ਸਾਲ ਦਾ ਬੱਚਾ ਸੀ 'ਰਵਾਲਡਾ' ਰਾਮਗੜ੍ਹੀਆ ਗੁਰਦੁਆਰੇ ਇਨ੍ਹਾਂ ਨੂੰ ਸੁਣਨ ਗਏ। ਇਨ੍ਹਾਂ ਬਾਰੇ ਉਸਤਾਦ ਹਰਭਜਨ ਸਿੰਘ ਵੀ ਮੈਨੂੰ ਦੱਸਿਆ ਕਿ ਇਹ ਗੁਣੀ ਆਦਮੀ ਹਨ, ਸਤਿਗੁਰੂ ਰਾਮ ਸਿੰਘ ਜੀ ਦੀ ਘਾਲਣਾ ਦਾ ਪ੍ਰਭੁੱਤਵ ਦਾ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਹਸਤੀ ਦਾ, ਸੰਗੀਤ ਪ੍ਰਤੀ ਸਿੱਖੀ ਪ੍ਰਤੀ ਦੇਣ ਦਾ, ਦਿਲੋਂ ਸਤਿਕਾਰ ਕਰਦੇ ਹਨ ਅਤੇ ਮੇਰੇ ਨਾਲ ਵੀ ਬਹੁਤ ਪਿਆਰ-ਸਤਿਕਾਰ ਅਤੇ ਸ਼ਰਧਾ ਨਾਲ ਕੀਤਾ ਸੀ ਅਤੇ ਮੇਰੇ ਬਾਰੇ ਵੀ ਜ਼ਿਕਰ ਕੀਤਾ ਸੀ ਕਿ ਇਨ੍ਹਾਂ ਨੂੰ ਉਸਤਾਦ ਕਰਕੇ ਕਹਿੰਦੇ ਹਨ, ਇਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਹਨ ਇਨ੍ਹਾਂ ਦਾ ਸਤਿਕਾਰ ਕਰਿਆ ਕਰੋ ਅਤੇ ਸਤਿਗੁਰੂ ਰਾਮ ਸਿੰਘ ਦੇ ਇਤਿਹਾਸ ਬਾਰੇ ਵੀ ਜ਼ਿਕਰ ਕੀਤਾ ਸੀ। ਜਦੋਂ ਅਸੀਂ ਗੁਰਦੁਆਰੇ ਗਏ ਤਾਂ ਇਹ ਇਕ ਹੋਰ ਜੱਥੇ ਦੀ ਸਮਾਪਤੀ ਬਾਅਦ ਆਏ ਅਸੀਂ ਤਾਂ ਸਿਰਫ਼ ਇਨ੍ਹਾਂ ਨੂੰ ਹੀ ਸੁਣਨ ਗਏ ਸਾਂ। ਪਹਿਲਾਂ ਇਨ੍ਹਾਂ ਡੰਡੌਤ ਬੰਦਨਾ ਕੀਤੀ ਤੰਤੀ ਸਾਜ਼ (ਮੋਰ ਮੁਕਟ ਦਿਲਰੁਬਾ) ਨਾਲ ਹੀ ਡੰਡੌਤ ਕੀਤੀ ਫਿਰ ਜਿਹੜਾ ਸ਼ਬਦ ਪੜ੍ਹਨਾ ਸੀ ਉਹ ਪੜ੍ਹਿਆ ਅਤੇ

ਇਨ੍ਹਾਂ ਦੇ ਲੜਕੇ ਨੇ ਇਸ ਸ਼ਬਦ ਦੀ ਵਿਆਖਿਆ ਅੰਗਰੇਜ਼ੀ ਵਿੱਚ ਪੜ੍ਹੀ। ਫਿਰ ਵਾਜੇ ਤੇ ਭਾਈ ਕੁਲਤਾਰ ਸਿੰਘ ਜੀ, ਤਬਲੇ ਤੇ ਭਾਈ ਸਾਹਿਬ ਭਾਈ ਸਵਰਨ ਸਿੰਘ, ਭਾਈ ਸਾਹਿਬ ਭਾਈ ਅਵਤਾਰ ਸਿੰਘ ਜੀ ਨੇ ਤੰਤੀ ਸਾਜ ਤੇ ਡੰਡੌਤ ਬੰਦਨਾ ਕੀਤੀ, ਇਕ ਸ਼ਬਦ ਤੰਤੀ ਸਾਜ਼ ਤੇ ਅਤੇ ਇਕ ਸ਼ਬਦ ਦਾ ਵਾਜੇ ਨਾਲ ਕੀਰਤਨ ਕੀਤਾ ਅਤੇ ਦੱਸਿਆ ਕਿ ਕਾਫ਼ੀ ਚਿਰ ਬਾਅਦ ਤੰਤੀ ਸਾਜ਼ ਨਾਲ ਦੁਬਾਰਾ ਕੀਰਤਨ ਸ਼ੁਰੂ ਕੀਤਾ ਹੈ। ਜਦੋਂ ਵੱਡੇ ਭਾਈ, ਭਾਈ ਗੁਰਚਰਨ ਸਿੰਘ ਨਾਲ ਇਕੱਠੇ ਕੀਰਤਨ ਕਰਦੇ ਸਾਂ ਉਸ ਸਮੇਂ ਤੰਤੀ ਸਾਜ਼ ਨਾਲ ਹੀ ਕੀਰਤਨ ਕਰਿਆ ਕਰਦੇ ਸਾਂ।

ਇਨ੍ਹਾਂ ਨੇ ਸੁਰ ਅਤੇ ਲੈਅ ਵਿੱਚ ਹੋ ਕੇ ਰਚੇ ਹੋਏ ਰਾਗਾਂ ਵਿੱਚ ਅਜਿਹਾ ਮਨਮੋਹਕ, ਰਸ-ਭਿੰਨਾ ਵੈਰਾਗਮਈ ਕੀਰਤਨ ਕੀਤਾ ਕਿ ਇਸ੍ ਤਰ੍ਹਾਂ ਲੱਗਾ ਕਿ ਅਸੀਂ ਹੋਰ ਹੀ ਮੰਡਲ ਵਿੱਚ ਪੁੱਜ ਗਏ ਹਾਂ, ਅਸੀਂ ਚਾਰੇ ਹੀ ਆਪਣਾ ਆਪ ਭੁੱਲ ਗਏ, ਸਾਨੂੰ ਇਕ ਦੂਸਰੇ ਨੂੰ ਇਕ ਦੂਸਰੇ ਦੀ ਯਾਦ ਹੀ ਭੁੱਲ ਗਈ ਕਿ ਸਾਡੇ ਨਾਲ ਹੋਰ ਵੀ ਕੋਈ ਹੈ ਅਸੀਂ ਕਿੱਥੇ ਬੈਠੇ ਹਾਂ। ਅਸੀਂ ਤਿੰਨੋ ਤਾਂ ਇਨ੍ਹਾਂ ਨੂੰ ਅਕਸਰ ਸੁਣਦੇ ਰਹਿੰਦੇ ਸਾਂ, ਗੁਰਬਖ਼ਸ਼ ਸਿੰਘ ਰਾਗ ਬਾਰੇ ਕੁਝ ਜਾਣਕਾਰੀ ਵੀ ਰੱਖਦਾ ਹੈ, ਪ੍ਰੋ. ਕਰਤਾਰ ਸਿੰਘ ਲੁਧਿਆਣਾ ਤੋਂ ਸਿੱਖਿਆ ਲੈਂਦਾ ਰਿਹਾ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਇਹ ਅਨਮੋਲ ਰਤਨ ਸੁਣਨ ਨੂੰ ਮਿਲਦਾ ਹੀ ਰਹਿੰਦਾ ਸੀ। ਕੰਨਾਂ ਦੀ, ਮਨ ਦੀ ਰੁਚੀ ਉਸ ਨੂੰ ਸੁਣਨ ਲਈ ਬਣੀ ਹੋਈ ਸੀ। ਬੇਸ਼ੱਕ ਸੰਗੀਤ ਦੀ ਸਮਝ ਮੈਨੂੰ ਨਹੀਂ ਸੀ ਪਰ ਸਤਿਗੁਰੂ ਜਗਜੀਤ ਸਿੰਘ ਦੀ ਕਿਰਪਾ ਸਦਕਾ ਸੰਗੀਤ ਦਾ ਅਨੰਦ ਆਉਂਦਾ ਹੀ ਸੀ। ਸੁਰ ਵਿੱਚ ਅਤੇ ਬੇਸੁਰੇ ਦਾ ਪਤਾ ਲੱਗਦਾ ਸੀ। ਬਹੁਤ ਅਨੰਦ ਆਇਆ। ਸਮਾਪਤੀ ਤੇ ਭਾਈ ਸਾਹਿਬ ਕੀਰਤਨ ਕਰਕੇ ਸਟੇਜ ਤੋਂ ਹੇਠਾਂ ਉੱਤਰ ਕੇ ਬੈਠ ਗਏ। ਅਸੀਂ ਉੱਥੇ ਹੀ ਮਿਲਣ ਗਏ, ਸਾਨੂੰ ਵਾਰੀ-ਵਾਰੀ ਭਾਈ ਅਵਤਾਰ ਸਿੰਘ ਜੀ ਨੇ ਜੱਫੀ ਵਿੱਚ ਲਿਆ ਅਤੇ ਕਹਿੰਦੇ ਸਤਿਗੁਰੂ ਜਗਜੀਤ ਸਿੰਘ ਜੀ ਕਿੱਥੇ ਹਨ? ਉਨ੍ਹਾਂ ਨੂੰ ਸਾਡੀ ਪਿਆਰ ਭਰੀ ਨਮਸਕਾਰ ਕਰਨੀ। ਉਹ ਬਹੁਤ ਪਿਆਰ ਕਰਦੇ ਹਨ, ਉਨ੍ਹਾਂ ਦੀ ਸਾਡੇ 'ਤੇ ਬਹੁਤ ਨਿਵਾਜ਼ਸ਼ ਹੈ। ਮੈਂ ਕਿਹਾ, ਜੀ ਕੀਰਤਨ ਸੁਣ ਕੇ ਬਹੁਤ ਅਨੰਦ ਆਇਆ। ਕਹਿੰਦੇ ਜਦੋਂ ਭਜਨੀਕ ਸਾਹਮਣੇ ਬੈਠੇ ਹੋਣ ਤਾਂ ਸਾਨੂੰ ਵੀ ਕੀਰਤਨ ਕਰਨ ਦਾ ਬਹੁਤ ਅਨੰਦ ਆਉਂਦਾ ਹੈ, ਸਾਨੂੰ ਆਸ਼ਾ ਹੋ ਜਾਂਦੀ ਹੈ ਕਿ ਸਾਡੀ ਹਾਜ਼ਰੀ ਲੱਗ ਰਹੀ ਹੈ। ਬੇਸ਼ੱਕ ਅਸੀਂ ਭਜਨੀਕ ਤਾਂ ਨਹੀਂ ਪਰ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਦੇ ਭੇਖਧਾਰੀ ਤਾਂ ਹਾਂ ਉਸ ਦੇ ਭੇਖ ਦੀ ਇੱਜ਼ਤ ਤੇ ਲਾਜ ਉਸ ਨੂੰ ਹੈ। ਅਗਲੇ ਦਿਨ ਦਾ ਕੀਰਤਨ ਡਿਕਸੀ ਗੁਰਦੁਆਰੇ ਸੀ। ਰਸਤੇ ਵਿੱਚ ਜਦੋਂ ਕਾਰ ਵਿੱਚ ਬੈਠੇ ਨਾਲ ਸਾਡੇ ਜੋ ਚੌਥਾ ਮੁੰਡਾ ਸੀ ਉਸ ਨੇ ਦੱਸਿਆ ਕਿ ਬਾਬੇ ਨੇ ਤਾਂ ਰੁਆ ਹੀ ਦਿੱਤਾ। ਮਤਲਬ ਇਹ ਸੀ ਕਿ ਉਹ ਪੰਜਾਬੀ ਲਿਖਣੀ ਪੜ੍ਹਨੀ ਵੀ ਨਾਮ-ਮਾਤਰ ਹੀ ਜਾਣਦਾ ਸੀ ਉਸ ਨੂੰ ਸਮਝ ਕੀ ਆਉਣੀ ਸੀ ਸ਼ਬਦ ਦੀ, ਗੁਰਬਾਣੀ ਦੀ ਪਰ ਗੁਰੂ ਸਾਹਿਬਾਂ ਦੀ ਰਾਗਾਂ ਵਿੱਚ ਲਿਖੀ ਬਾਣੀ ਜੋ ਰਾਗਾਂ ਵਿੱਚ ਸੁਰ-ਤਾਲ-ਲੈਅ ਦੀ ਬੰਧਨਾ ਵਿੱਚ ਜੁੜ ਕੇ ਗਾਈ ਬਾਣੀ ਦੇ ਕੀਰਤਨ ਨੇ ਜਿਤਨਾ ਚਿਰ ਉਹ ਮੁੰਡਾ ਕੀਰਤਨ ਸੁਣਦਾ ਰਿਹਾ ਤ੍ਰਿਪ ਤ੍ਰਿਪ ਅਥਰੂ ਉਸ ਦੀਆਂ ਅੱਖਾਂ ਵਿੱਚ ਵਗਦੇ ਰਹੇ। ਸਾਡੀ ਤਾਂ ਤਿੰਨਾਂ ਦੀ ਹਾਲਤ ਅਜਿਹੀ ਹੈ ਹੀ ਸੀ ਪਰ ਉਸ ਨੇ ਕਾਰ ਵਿੱਚ ਬੈਠਿਆਂ ਇਹ ਕੁੱਝ ਦੱਸਿਆ ਕਿ ਮੈਂ ਤਾਂ ਸਾਰਾ ਕੀਰਤਨ ਰੋਂਦਾ ਹੀ ਰਿਹਾ। ਉਸ ਨੂੰ ਵੈਰਾਗੀ ਹੋਇਆ ਰਿਹਾ ਤਾਂ ਕਹਿਣਾ ਨਹੀਂ ਸੀ ਆਉਂਦਾ।

ਅਗਲੇ ਦਿਨ ਕੀਰਤਨ ਸੁਣਨ ਆਏ, ਮੈਂ, ਗੁਰਦੇਵ ਅਤੇ ਨਾਲ ਹਰਜਿੰਦਰ ਸਿੰਘ ਢਿੱਲੋਂ ਦੀ ਪਤਨੀ ਕੁਲਦੀਪ ਕੌਰ ਢਿੱਲੋਂ ਅਤੇ ਉਸ ਦੇ ਦੋਵੇਂ ਲੜਕੇ। ਗੁਰਬਖ਼ਸ਼ ਕੰਮ ਤੇ ਜਾਣ ਕਰਕੇ ਨਹੀਂ ਆ ਸਕਿਆ। ਭਾਈ ਸਾਹਿਬ ਭਾਈ ਅਵਤਾਰ ਸਿੰਘ ਡੰਡੌਤ ਬੰਦਨਾ ਸਾਜ਼ ਨਾਲ ਕਰ ਕੇ ਪਹਿਲਾਂ ਸ਼ਬਦ ਪੜ੍ਹਿਆ ਦਸਮ ਦਾ ਤੇ ਫਿਰ ਦੂਸਰਾ ਸ਼ਬਦ ਪੜ੍ਹਿਆ ਦਸਮ ਦਾ (ਏਕ ਰਤੀ ਬਿਨ ਏਕ ਰਤੀ ਕੇ)। ਭਾਈ ਕੁਲਤਾਰ ਸਿੰਘ ਜੀ ਇਨ੍ਹਾਂ ਦੋਹਾਂ ਸ਼ਬਦਾਂ ਦਾ ਕ੍ਰਮਵਾਰ ਅੰਗਰੇਜ਼ੀ ਵਿੱਚ ਤਰਜਮਾ ਪੜ੍ਹਿਆ।

ਭਾਈ ਸਾਹਿਬ ਦਸਮ ਬਾਣੀ ਦੀ ਬਹੁਤ ਮਹਿਮਾ ਕੀਤੀ, ਸੁਰ-ਲੈਅ-ਤਾਲ ਵਿੱਚ ਹੋ ਕੇ ਤਿੰਨਾਂ ਨੇ ਇਕ ਸੁਰ ਹੋ ਕੇ ਐਸੀ ਮਧੁਰ ਆਵਾਜ਼ ਵਿੱਚ ਕੀਰਤਨ ਕੀਤਾ ਕਿ ਸਾਰੇ ਸਰੋਤੇ ਹੀ ਅਹਿਲ ਅਤੇ ਮੰਤਰ-ਮੁਗਧ ਹੋ ਗਏ। ਸਾਹ ਤੱਕ ਦੀ ਆਵਾਜ਼ ਨਹੀਂ ਸੀ ਆਉਂਦੀ ਜਿਵੇਂ ਸਾਰੇ ਸਾਹ ਗਤੀ ਕਰਨੋਂ ਰੁਕ ਗਏ ਹਨ। ਸਮਾਪਤੀ ਬਾਅਦ ਮਿਲੇ। ਤਿੰਨਾਂ ਨੇ ਹੀ ਬਹੁਤ ਪਿਆਰ ਕੀਤਾ। ਮੈਂ ਕਿਹਾ ਬਹੁਤ ਅਨੰਦ ਆਇਆ, ਫਿਰ ਨਿਰਮਾਣਤਾ ਨਾਲ ਕਹਿੰਦੇ ਹਨ ਕਿ ਜਦੋਂ ਸਾਹਮਣੇ ਨਾਮ ਜਪਣ ਵਾਲੇ ਅਤੇ ਗੁਰੂ ਨਾਲ ਜੁੜੇ ਹੋਏ ਬੈਠੇ ਹੋਣ ਤਾਂ ਕੀਰਤਨ ਕਰਨ ਦਾ ਅਨੰਦ ਹੀ ਹੋਰ ਹੋ ਜਾਂਦਾ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਾਡੀ ਯਾਦ ਦਿਵਾਉਣੀ ਉਹ ਸਾਨੂੰ ਨਿਵਾਜਦੇ ਹੀ ਰਹਿੰਦੇ ਹਨ। ਸਾਨੂੰ ਭੈਣੀ ਸਾਹਿਬ ਜਾ ਕੇ ਉਨ੍ਹਾਂ ਦੇ ਦਰਸ਼ਨ ਕਰਨ ਦਾ ਵੀ ਮੌਕਾ ਮਿਲਿਆ।

ਬੀਬੀ ਕੁਲਦੀਪ ਕੌਰ ਅਤੇ ਉਨ੍ਹਾਂ ਦੇ ਪਤੀ ਨੇ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਦੇ ਇਤਨੇ ਪਿਆਰੇ, ਇਤਨੀ ਉਨ੍ਹਾਂ ਦੀ ਮਹਿਮਾ ਕਰਨ ਵਾਲੇ, ਇਤਨੇ ਗੁਣੀ ਹੁੰਦੇ ਹੋਏ ਇਤਨੇ ਨਿਰਮਾਣ ਸੰਗੀਤਕਾਰਾਂ ਦਾ ਕੀਰਤਨ ਆਪਾਂ ਵੀ ਆਪਣੇ ਗੁਰਦੁਆਰੇ ਕਰਾਈਏ। ਮੈਂ ਕਿਹਾ ਸੂਬਾ ਰੇਸ਼ਮ ਸਿੰਘ ਨੂੰ ਪੁੱਛ ਲੋ ਜੇ ਉਹ ਕਰ ਲੈਣ ਦੇਣ ਤਾਂ, ਉਸ ਨੇ ਪੁੱਛਿਆ ਉਨ੍ਹਾਂ ਕਿਹਾ ਠੀਕ ਹੈ। ਨਿਤਨੇਮ ਵਿੱਚ ਉਹ ਆ ਜਾਣ ਫਿਰ ਕੀਰਤਨ ਕਰ ਲੈਣ। ਫੋਨ 'ਤੇ ਪੁੱਛਣ ਤੇ ਉਨ੍ਹਾਂ ਦੱਸਿਆ ਕਿ ਨਿਤਨੇਮ ਸਮੇਂ ਤਾਂ ਘੰਟਾ ਵਾਸਤੇ ਆ ਸਕਦੇ ਹਾਂ ਉਸ ਤੋਂ ਬਾਅਦ ਤਾਂ ਸਾਡਾ ਕੀਰਤਨ ਰਵਾਲੜਾ ਗੁਰਦੁਆਰੇ ਹੈ। ਢਿੱਲੋਂ ਨੇ ਰੇਸ਼ਮ ਸਿੰਘ ਬਨੈਤ ਨੂੰ ਪੁੱਛਿਆ ਉਸ ਕਿਹਾ ਚਲੋ ਨਿਤਨੇਮ ਵਿੱਚ ਘੰਟਾ ਕੀਰਤਨ ਕਰ ਲੈਣ। ਮੈਂ, ਕੁਲਦੀਪ ਕੌਰ, ਗੁਰਦੇਵ ਕੌਰ ਬੇਟੀ, ਬੇਟਾ ਗੁਰਬਖ਼ਸ਼ ਸਿੰਘ ਅਤੇ ਢਿੱਲੋਂ ਦੇ ਦੋਵੇਂ ਲੜਕੇ ਗੁਰਦੁਆਰੇ ਭਾਈ ਸਾਹਿਬ ਜੀ ਦਾ ਕੀਰਤਨ ਸੁਣ ਕੇ ਹਟੇ ਤਾਂ ਉੱਥੋਂ ਦੇ ਇਕ ਮੁਖੀ ਜੋ ਇਹਨਾਂ ਦਾ ਸਾਰਾ ਪ੍ਰੋਗਰਾਮ ਬਣਾਉਂਦਾ ਸੀ ਨਾਲ ਗੱਲ ਕੀਤੀ ਕਿ ਸਾਡੇ ਗੁਰਦੁਆਰੇ ਇਨ੍ਹਾਂ ਦਾ ਕੀਰਤਨ ਕਰਾਓ। ਉਹ ਨਹੀਂ ਸੀ ਚਾਹੁੰਦੇ ਕਿ ਨਾਮਧਾਰੀ ਗੁਰਦੁਆਰੇ ਇਹ ਕੀਰਤਨ ਕਰਨ ਉਹ ਕਹਿੰਦੇ ਇਸ ਟਾਈਮ ਇੱਥੇ ਇਨ੍ਹਾਂ ਦਾ ਕੀਰਤਨ ਹੈ। ਇਹ ਨਹੀਂ ਹੋ ਸਕਦਾ ਕਿ ਇਕ ਘੰਟਾ ਪਹਿਲਾਂ ਕਰ ਲੈਣ। ਉਸ ਨੇ ਫਿਰ ਅੜਿੱਕਾ ਪਾਇਆ ਪਰ ਭਾਈ ਅਵਤਾਰ ਸਿੰਘ, ਭਾਈ ਸਵਰਨ ਸਿੰਘ, ਭਾਈ ਕੁਲਤਾਰ ਸਿੰਘ ਨੇ ਆਪ ਅੱਗੇ ਹੋ ਕੇ ਉਸ ਸੱਜਣ ਦੀ ਨਾਂਹ ਨੂੰ ਹਾਂ ਵਿੱਚ ਬਦਲਿਆ ਤੇ ਪ੍ਰਵਾਨਗੀ ਦਿੱਤੀ ਕਿ ਜ਼ਰੂਰ ਆਵਾਂਗੇ।

ਅਗਲੇ ਦਿਨ ਉਨ੍ਹਾਂ ਆਉਣਾ ਸੀ। ਇਸ ਨੂੰ ਨਾ ਆਉਣ ਵਿੱਚ ਬਦਲਣ ਲਈ ਮੁਖੀਆਂ ਵੱਲੋਂ ਯਤਨ ਕੀਤੇ ਗਏ ਪਰ ਸਤਿਗੁਰੂ ਜੀ ਦੀ ਅਪਾਰ ਕਿਰਪਾ ਨਾਲ ਉਨ੍ਹਾਂ ਦੇ ਕੀਰਤਨ ਨੂੰ ਸਾਡੇ ਗੁਰਦੁਆਰੇ ਵਿੱਚ ਸੁਣਨ ਦਾ ਮੌਕਾ ਬਣ ਹੀ ਗਿਆ। ਸਪੀਕਰ ਦਾ, ਸਟੇਜ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ, ਪਰ ਉਹ ਤਿੰਨੇ ਜਣੇ ਸਤਿਗੁਰੂ ਜੀ ਦੇ ਪਿਆਰ ਵਿੱਚ ਅਜਿਹੇ ਬੱਝੇ ਹੋਏ ਸਨ ਕਿ ਕੀਰਤਨ ਦਾ ਅਜਿਹਾ ਅਨੰਦ ਬਣਾਇਆ ਕਿ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦਾ ਅਹਿਸਾਸ ਰੋਮ ਰੋਮ ਵਿੱਚ ਹੋ ਗਿਆ ਉਹ ਐਸੇ ਪ੍ਰੇਮ ਵਿੱਚ ਬੱਝੇ ਹੁੰਦੇ ਹਨ ਕਿ ਭਾਈ ਅਵਤਾਰ ਸਿੰਘ ਜੀ ਨੇ ਸੰਨ ੧੯੨੮ ਦੀ ਗੱਲ ਦੱਸੀ ਕਿ ੧੯੨੮ ਵਿੱਚ ਲਖਨਊ ਕਾਨਫ਼ਰੰਸ ਹੋਈ ਸੀ। ਸਵੇਰੇ ਆਸਾ ਦੀ ਵਾਰ ਵਿੱਚ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ, ਦੁਪਹਿਰ ਸਮੇਂ ਪ੍ਰਕਾਸ਼ ਨਹੀਂ ਸੀ, ਵੱਡੇ ਲੀਡਰ ਆਏ ਸਨ। ਉੱਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ ਉੱਥੇ ਦੂਸਰੇ ਦਿਨ ਸ. ਸ਼ੰਗਾਰਾ ਸਿੰਘ ਦੇ ਘਰ ਲਖਨਊ ਵਿੱਚ ਵੱਡੇ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਉਦੋਂ ਅਸੀਂ ਪਿਤਾ ਜੀ ਨਾਲ ਕੀਰਤਨ ਕਰਿਆ ਕਰਦੇ ਸਾਂ, ਵੱਡੇ ਮਹਾਰਾਜ ਪਿਤਾ ਜੀ ਨਾਲ ਬਹੁਤ ਪਿਆਰ ਕਰਿਆ ਕਰਦੇ ਸਨ। ਉੱਥੇ ਮੈਂ ਪਹਿਲੀ ਵਾਰ ਤਿੰਨ ਸੁਰ ਦੀ ਮਾਲਸਿਰੀ ਸੁਣਾਈ ਸੀ। ਆਮ ਰਾਗੀ ਸੰਗੀਤਕਾਰ ਪੰਜ ਸੁਰ ਤੋਂ ਘੱਟ ਨਹੀਂ ਗਾਉਂਦੇ ਮਾਲਸਿਰੀ ਨੂੰ। ਫਿਰ ਤਿੰਨ ਸੁਰ ਦਾ ਧਰੁਪਦ ਮੈਂ ਸੁਣਾਇਆ। ਉਨ੍ਹਾਂ (ਸਤਿਗੁਰੂ ਪ੍ਰਤਾਪ ਸਿੰਘ) ਬਹੁਤ ਕਿਰਪਾ ਕੀਤੀ, ਬਹੁਤ ਨਿਵਾਜ਼ਸ਼ ਸੀ ਉਨ੍ਹਾਂ ਦੀ, ਉਨ੍ਹਾਂ ਦੀ ਇਹ ਗਰੀਬ ਨਿਵਾਜ਼ੀ ਸੀ। ਫਿਰ ਮਹਾਰਾਜ ਕਹਿਣ ਲੱਗੇ ਕਿ ਸਵੇਰ ਦੀ ਆਸਾ ਦੀ ਵਾਰ ਇਥੇ ਹੀ ਸੁਣਾਓ, ਪਿਤਾ ਜੀ ਨੇ ਕਿਹਾ ਕਿ ਸਵੇਰੇ ਤਾਂ ਆਸਾ ਦੀ ਵਾਰ ਸਿੰਘ ਸਭਾ ਹੈ। ਸਤਿਗੁਰੂ ਪ੍ਰਤਾਪ ਸਿੰਘ ਕਿਹਾ ਕਿ ਕਿਤਨੇ ਵਜੇ ਹੈ ਆਸਾ ਦੀ ਵਾਰ ਉੱਥੇ। ਅਸੀਂ ਕਿਹਾ ਜੀ ਪੰਜ ਵਜੇ। ਕਹਿੰਦੇ ਆਪਾਂ ਇੱਥੇ ਦੋ ਤੋਂ ਚਾਰ ਲਾਵਾਂਗੇ। ਭਾਈ ਸਾਹਿਬ ਕਿਹਾ ਅੱਜ ਉਹ ਸਮਾਂ ਯਾਦ ਆ ਗਿਆ। ਵਾਰ ਉੱਥੇ ਲਾਈ ਬੜਾ ਅਨੰਦ ਬਣਿਆ। ਉੱਥੇ ਸੰਤ ਭੂਰੀ ਵਾਲੇ ਹੁੰਦੇ ਸਨ ਉਹ ਪਿਤਾ ਜੀ ਨਾਲ ਬਹੁਤ ਪਿਆਰ ਕਰਦੇ ਸਨ। ਫਿਰ ਉਹ ਉਸ ਗੁਰਦੁਆਰੇ ਦੇ ਇੰਚਾਰਜ ਸਨ ਅਸੀਂ ਉੱਥੇ ਆਉਂਦੇ ਜਾਂਦੇ ਸਾਂ।

ਭਾਈ ਸਾਹਿਬ ਦੱਸਿਆ ਕਿ ਭਾਈ ਹਰਨਾਮ ਸਿੰਘ ਜੀ ਪਿਤਾ ਜੀ ਦੇ ਗੁਰਭਾਈ ਸਨ। ਭਾਈ ਸਾਹਿਬ ਭਾਈ ਹਰਨਾਮ ਸਿੰਘ ਜੀ ਨੇ ਅਤੇ ਪਿਤਾ ਜੀ ਨੇ ਅਤੇ ਪਿਤਾ ਜਵਾਲਾ ਸਿੰਘ ਜੀ ਨੇ ਵਿਸਾਵਾ ਸਿੰਘ ਅਤੇ ਰੰਗੀ ਰਾਮ ਤੋਂ ਰਾਗ ਸਿਖਿਆ ਹੈ, ਮੁੱਢ ਇਕੋ ਹੀ ਹੈ, ਬਹੁਤ ਸਾਰੀਆਂ ਰੀਤਾਂ ਇਕੋ ਹਨ। ਇਹ ਜੋ ਗੌਣ ਲੱਗੇ ਹਾਂ ਇਹ ਭੈਣੀ ਸਾਹਿਬ ਵੀ ਹਨ, ਪਹਿਲੀ ਜੋ ਪੜਤਾਲ ਪੜ੍ਹੀ ਹੈ ਕੈਸਾ ਸੁਆਦ ਹੈ : ਇਹ ਪੰਜ ਤਾਲ ਵਿੱਚ ਸੀ ਪਹਿਲੇ ਅੰਤਰੇ ਦੇ ਫਿਰ ਦੂਸਰੇ ਅੰਤਰੇ ਦੇ ਅਰਥ ਕਰ ਕੇ ਭਾਈ ਸਾਹਿਬ ਭਾਈ ਅਵਤਾਰ ਸਿੰਘ ਜੀ ਵਿਆਖਿਆ ਕਰ ਕੇ ਫਿਰ ਦੂਸਰੇ ਅੰਤਰੇ ਦਾ ਕੀਰਤਨ ਕੀਤਾ। ਬਹੁਤ ਸਾਰੀਆਂ ਰੀਤਾਂ ਜੋ ਅਸੀਂ ਆਪ ਨੂੰ ਸੁਣਾ ਰਹੇ ਹਾਂ ਇਹ ਸਭ ਭੈਣੀ ਸਾਹਿਬ ਹਨ। ਮੁੱਢ ਇਕੋ ਹੈ ਬਹੁਤ ਸਾਰੀਆਂ ਰੀਤਾਂ ਇਕੋ ਹਨ ਕਿਉਂਕਿ ਭਾਈ ਹਰਨਾਮ ਸਿੰਘ ਅਤੇ ਪਿਤਾ ਜੀ ਦੇ ਰਾਗ (ਸੰਗੀਤ) ਦੇ ਗੁਰੂ ਇਕੋ ਸਨ। ਫਿਰ ਦੂਸਰਾ ਸ਼ਬਦ ਦੂਜੀ ਪੜਤਾਲ ਸ਼ੁਰੂ ਕੀਤੀ ਤੇ ਦੱਸਿਆ ਕਿ ਇਹ ਭੀ ਗੁਰੂ ਕਾਲ ਦੀ ਰੀਤ ਹੈ, ਪੁਰਾਤਨ ਰੀਤ ਹੈ, ਨਾਮ ਜੱਪਣ ਤੇ ਹੈ। ਫਿਰ

ਇਸ ਸ਼ਬਦ ਦੀ ਅਰਥਾਂ ਸਹਿਤ ਵਿਆਖਿਆ ਕਰ ਕੇ ਫਿਰ ਇਹ ਸ਼ਬਦ ਗਾਇਆ। ਕੀਰਤਨ ਅਤੇ ਵਿਆਖਿਆ ਗੁਰੂ ਗਾਥਾ ਵਿਚ ਇਤਨ ਅਨੰਦਤ ਹੋਏ ਟਾਈਮ ਤੇ ਜਾਣਾ ਭੁਲ ਹੀ ਗਏ। ਨਾਮ ਦੇ ਜੱਪਣ ਵਾਲਿਆਂ ਵਿਚ ਆਏ ਹਾਂ ਨਾਮ ਜਪਣ ਪ੍ਰਥਾਏ ਹੀ ਸ਼ਬਦ ਪੜਦੇ ਹਾਂ—

ਪਹਿਲਾ ਸ਼ਬਦ ਪੜ੍ਹਿਆ-ਜਪਿ ਮਨ ਨਰ ਹਰੇ ਨਰ ਹਰ ਸੁਆਮੀ ਹਰਿ ਸਗਲ ਦੇਵ ਦੇਵਾ ਸ੍ਰੀ ਰਾਮ ਰਾਮ ਨਾਮਾ। ਹਰਿ ਪ੍ਰੀਤਮ ਮੋਰਾ। ੧। ਰਹਾਉ॥ ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ ਰਾਮ ਗੁਨ ਗਾਵਤੇ ਤਿਤੁ ਗ੍ਰਿਹਿ ਵਜੇ ਪੰਚ ਸਬਦ ਵਡ ਭਾਗ ਮਥੋਰਾ। ਤਿਨ੍ ਜਨ ਕੇ ਸਭਿ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ ਕਾਮੁ ਕ੍ਰੋਧੁ ਲੋਭ ਮੋਹੁ ਅਭਿਮਾਨੁ ਗਏ ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ॥ ੧॥ ਹਰਿ ਰਾਮ ਬੋਲਹੁ ਹਰਿ ਸਾਧੂ ਹਰਿ ਕੇ ਜਨ ਸਾਧੂ ਜਗਦੀਸੁ ਜਪਹੁ ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ ਹਰਿ ਕੇ ਜਨ ਸਾਧੂ। ਹਰਿ ਰਾਮ ਬੋਲ ਹਰਿ ਰਾਮ ਬੋਲਿ ਸਭਿ ਪਾਪ ਗਵਾਧੂ। ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੁਰਾ। ਮਨ ਇਛੇ ਫਲ ਪਾਵਹੁ ਸਭੇ ਫਲ ਪਾਵਹੁ ਧਰਮੁ ਅਰਥੁ ਨਾਮ ਮੋਖੁਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ॥ ੨॥ ੨॥ ੯॥

ਇਹ ਸ਼ਬਦ ਪੰਨਾ ੧੨੦੧ ਤੇ ਹੈ। ਇਸ ਸ਼ਬਦ ਵਿਚ ਰਾਮ ਨਾਮ ਜਪਣ ਦਾ ਫਲ ਦੱਸਿਆ ਹੈ। ਨਾਮ ਦੀ ਬਹੁਤ ਮਹਿਮਾ ਕੀਤੀ ਗਈ ਹੈ।

ਪਹਿਲੀ ਪੜਤਾਲ ਜੋ ਪੜ੍ਹੀ ਹੈ ਇਹ ਪੰਜ ਤਾਲ ਵਿਚ ਸੀ ਪਹਿਲਾ ਅੰਤਰਾ ਅਤੇ ਦੂਸਰੇ ਅੰਤਰੇ ਨੂੰ ਗਾ ਕੇ ਦੋਹਾਂ ਅੰਤਰਿਆਂ ਦੀ ਵਿਆਖਿਆ ਬਹੁਤ ਹੀ ਸਹੀ ਤਰੀਕੇ ਨਾਲ ਪਰਮਾਣਾਂ ਸਹਿਤ ਕੀਤੀ। ਫਿਰ ਭਾਈ ਸਾਹਿਬ ਜੀ ਦੂਸਰਾ ਸ਼ਬਦ ਪੜ੍ਹਿਆ ਅਤੇ ਦੱਸਿਆ ਕਿ ਇਹ ਭਈ ਗੁਰੂ ਕਾਲ ਦੀ ਗੀਤ ਹੈ, ਪੁਰਾਤਨ ਗੀਤ ਹੈ ਜੋ ਪੜ੍ਹਨ ਲੱਗੇ ਹਾਂ ਇਹ ਪੜਤਾਲ ਕਾਨੜੇ ਦੀ ਹੈ ਅਸਥਾਈ ਚਾਰਤਾਲ ਵਿਚ। ਕਾਨੜਾ ਮਹਲਾ ੪ ਪੜਤਾਲ ਘਰੁ ੫ ਪੰਨਾ ੧੨੯੬ ਤੇ ਹੈ।

ੴ ਸਤਿਗੁਰ ਪ੍ਰਸਾਦਿ॥ ਮਨ ਜਾਪਹੁ ਰਾਮ ਗੁਪਾਲ॥ ਹਰਿ ਰਤਨ ਜਵੇਹਰ ਲਾਲ॥ ਹਰਿ ਗੁਰਮੁਖਿ ਘੜਿ ਟਕਸਾਲ॥ ਹਰਿ ਹੈ ਹੋ ਕਿਰਪਾਲ॥ ੧ ॥ ਰਹਾਉ॥ ਤੁਮਰੇ ਗੁਨ ਅਗਮ ਅਗੋਚਰ ਏਕ ਜੀਹ ਕਿਆ ਕਥੈ ਬਿਚਾਰੀ ਰਾਮ ਰਾਮ ਰਾਮ ਲਾਲ॥ ਤੁਮਰੀ ਜੀ ਅਕਥ ਕਥਾ ਤੂ ਤੂੰ ਤੂ ਹੀ ਜਾਨਹਿ ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ॥ ੧ ॥ ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ ਮੇਰੇ ਮਨਿ ਤਨਿ ਜੀਹ ਹਰਿ ਹਰੇ ਹਰੇ ਰਾਮ ਨਾਮ ਧਨੁ ਮਾਲ॥ ਜਾ ਕੋ ਭਾਗ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ ਹਉ ਬਲਿ ਬਲੇ ਹਉ ਬਲਿ ਬਲੇ ਜਨ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ॥ ੨॥ ੧॥ ੭॥

ਭਾਈ ਸਾਹਿਬ ਜੀ ਨੇ ਦੱਸਿਆ ਕਿ ਇਸ ਵਿਚ ਭੀ ਪ੍ਰਮਾਤਮਾ ਦੀ ਉਸਤਤ ਕੀਤੀ ਹੈ ਅਤੇ ਨਾਮ ਜਪਣ ਦੀ ਗੱਲ ਕੀਤੀ ਹੈ ਨਾਮ ਦੀ ਮਹਿਮਾ ਕੀਤੀ ਹੈ। ਪ੍ਰਮਾਤਮਾ ਦੀ ਸਤਿਗੁਰੂ ਦੀ ਗਤਿ ਉਹ ਆਪ ਹੀ ਜਾਣਦਾ ਹੈ। ਇਸ ਨੂੰ ਜਪਦਿਆਂ ਜਪਦਿਆਂ ਹੀ ਨਿਹਾਲ ਹੋ ਜਾਈਦਾ ਹੈ। ਉਸ ਨੂੰ ਸੁਣਨ ਵਾਲੇ ਕੰਨ ਹੋਰ ਹੁੰਦੇ ਹਨ ਉਸ ਨੂੰ ਵੇਖਣ ਵਾਲੀਆਂ ਅੱਖਾਂ ਭੀ ਹੋਰ ਹੁੰਦੀਆਂ ਹਨ। ਸਤਿਗੁਰੂ ਕਹਿੰਦੇ ਹਨ ਕਿ ਮੈ ਪੇਖਿਓ ਰੀ ਮੋਹਨ ਸਭਿ ਤੇ ਊਚਾ। ਉਹ ਸ਼ਬਦ ਜਿਸ ਦਾ ਸਭਿ ਪਸਾਰਾ ਹੈ। ਜਿਨ੍ਹਾਂ ਨੇ ਦੇਖਿਆ ਹੈ ਉਨ੍ਹਾਂ ਨੇ ਜ਼ਿਕਰ ਕੀਤਾ ਹੈ। ਉਸ ਦਾ ਪਾਰਾਵਾਰ ਪਾਇਆ ਨਹੀਂ ਜਾ ਸਕਦਾ। ਇਨ੍ਹਾਂ ਦੋਹਾਂ ਸ਼ਬਦ ਦੀ ਵਿਆਖਿਆ ਲੈਅਕਾਰੀ ਬਹੁਤ ਹੀ ਅਨੰਦ ਭਰਪੂਰ ਸੀ ਅਤੇ ਭਾਈ ਸਾਹਿਬ ਕਿਹਾ ਕਿ ਇਸ ਸ਼ਬਦ ਨਾਲ ਸਮਾਪਤੀ ਕਰਨੀ ਹੈ। ਸ਼ਬਦ ਸਮਾਪਤੀ ਤੇ ਕਿਹਾ ਭੁਲ ਚੁੱਕ ਮਾਫ ਕਰਨੀ ਦਰਸ਼ਨ ਕਰ ਕੇ ਬਹੁਤ ਅਨੰਦ ਆਇਆ ਹੈ।

ਇਹ ਦੋਵੇਂ ਸ਼ਬਦ ਪੜ੍ਹਕੇ ਉਨ੍ਹਾਂ ਫਿਰ ਪਰਵਚਨ ਕੀਤਾ ਕਿ ਆਪ ਜੀ ਦੇ ਦਰਸ਼ਨ ਕਰ ਕੇ ਬਹੁਤ ਅਨੰਦ ਆਇਆ ਹੈ। ਇਹ ਜੋ ਕੁਛ ਹੋ ਰਿਹਾ ਹੈ ਇਹ ਸਭ ਉਨ੍ਹਾਂ ਦੀ (ਸਤਿਗੁਰੂ ਜਗਜੀਤ ਸਿੰਘ ਜੀ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ) ਕ੍ਰਿਪਾ ਹੈ, ਉਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਹੈ ਉਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਜੋ ਕੁਛ ਹੋਇਆ ਹੈ। ਨਾਲ ਹੀ ਉਨ੍ਹਾਂ ਦੱਸਿਆ ਮਾਹਪੁਰਖਾਂ ਦਾ ਜੋ ਵਚਨ ਹੁੰਦਾ ਹੈ ਉਹ ਹਮੇਸ਼ਾਂ ਸਤ ਹੁੰਦਾ ਹੈ। ਉਨ੍ਹਾਂ ਜ਼ਿਕਰ ਕੀਤਾ ਕਿ ੧੯੫੩ ਵਿਚ ਕਰੋਲ ਬਾਗ ਸਵਰਨ ਸਿੰਘ ਸੈਂਭੀ ਦੇ ਲੜਕੇ ਨਿਰਮਲ ਸਿੰਘ ਘਰ ਵੱਡੇ ਮਾਹਰਾਜ ਆਏ ਸਨ ਅਸੀਂ ਉਥੇ ਕੀਰਤਨ ਸੁਣਾਇਆ; ਕਿਉਂਕਿ ਅਸੀਂ ੧੯੫੩ ਵਿਚ ਦਿੱਲੀ ਆ ਕੇ ਉਥੇ ਨੌਕਰੀ ਕਰ ਲਈ ਸੀ, ਤਾਂ ਕੀਰਤਨ ਉਪਰੰਤ ਵੱਡੇ ਮਾਹਰਾਜ ਕਹਿੰਦੇ ਕਿ ਤੁਸੀਂ ਇਨ੍ਹਾਂ ਸਾਰੇ ਰਾਗਾਂ ਦੀ ਨੋਟੇਸ਼ਨ ਕਰ ਦਿਓ ਅਸੀਂ ਇਸ ਨੂੰ ਛਪਾਵਾਂਗੇ। ਅਸੀਂ ਕਿਹਾ ਕਿ ਨੋਟੇਸ਼ਨ ਤਾਂ ਕੀਤੀ ਹੋਈ ਹੈ ਪਰ ਤਰਤੀਬ ਨਹੀਂ ਅਜੇ ਦੇ ਸਕੇ, ਮਹਾਰਾਜ ਪ੍ਰਤਾਪ ਸਿੰਘ ਕਹਿੰਦੇ ਤਰਤੀਬ ਅਸੀਂ ਆਪੇ ਕਰ ਲਵਾਂਗੇ। ਫਿਰ ਕੰਮ ਦੇ ਰੁਝੇਵੇਂ ਵਿਚ ਸਮਾਂ ਲੰਘਦਾ ਗਿਆ। ਅਖੀਰ ਪੰਜਾਬੀ ਯੂਨੀਵਰਸਟੀ ਵਾਲਿਆਂ ਨੇ ਇਸ ਸਾਰੇ ਬਾਰੇ ਲਿਖੇ ਨੂੰ ਤਰਤੀਬ ਦੇ ਕੇ ਛਪਾਇਆ। ਅਸੀਂ ਸਭ ਨੋਟੇਸ਼ਨ ਕਰ ਦਿੱਤੀ ਸੀ ਗਾ

ਕੇ ਭਈ ਸੁਣਾ ਦਿੱਤੀ ਸੀ। ਇਹ ਸਭ ਉਨ੍ਹਾਂ (ਸਤਿਗੁਰੂ ਪ੍ਰਤਾਪ ਸਿੰਘ ਜੀ) ਮਹਾਪੁਰਖਾਂ ਦੇ ਵਚਨਾਂ ਕਰਕੇ ਹੋਇਆ ਹੈ। ਮਹਾਂਪੁਰਖਾਂ ਦੇ ਵਚਨ ਸਦਾ ਸੱਤ ਹੁੰਦੇ ਹਨ ਇਹ ਉਨ੍ਹਾਂ ਦਾ ਵਚਨ ਹੀ ਸੱਤ ਹੋਇਆ ਹੈ। ਮੈਂ ਕਿਤਾਬ ਦੀ ਭੂਮਿਕਾ ਵਿਚ ਭੀ ਇਸ ਸਭ ਦਾ ਜ਼ਿਕਰ ਕੀਤਾ ਹੈ। ਇਹ ਸਭ ਉਨ੍ਹਾਂ ਦੀ ਅਸੀਸ ਹੈ, ਹੁਣ ਭੀ ਬਹੁਤ ਕਿਰਪਾ ਹੈ ਮਾਹਰਾਜ ਜਗਜੀਤ ਸਿੰਘ ਜੀ ਬਹੁਤ ਪਿਆਰ ਕਰਦੇ ਹਨ, ਨਿਵਾਜਸ਼ ਹੈ ਉਨ੍ਹਾਂ ਦੀ। ਮਿਲਕੇ ਦਰਸ਼ਨ ਕਰਕੇ ਬਹੁਤ ਆਨੰਦ ਆਇਆ ਹੈ, ਭੁਲ ਚੁੱਕੇ ਦੀ ਖਿਮਾਂ ਕਰਨਾ। ਬਹੁਤ ਖੁਸ਼ੀ ਹੋਈ। ਹੁਣ ਸਾਡੇ ਅੱਗੇ ਪ੍ਰੋਗ੍ਰਾਮ ਹੈ, ਲੇਟ ਹੋ ਗਏ ਹਾਂ, ਸਾਡੇ ਵਲੋਂ ਗੁਰੂ ਮਹਾਰਾਜ ਨੂੰ ਨਮਸਕਾਰ ਕਰਨੀ, ਸਾਡੀ ਹਾਜ਼ਰੀ ਲੁਆਉਣੀ।

ਅਗਲੇ ਦਿਨ ਭਾਈ ਸਾਹਿਬ ਭਾਈ ਅਵਤਾਰ ਸਿੰਘ ਜੀ ਦਾ ਫੋਨ ਆਇਆ ਕਿ ਪਿਤਾ ਜੀ ਇਕ ਸਾਖੀ ਸੁਣਾਉਂਦੇ ਹੁੰਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਸਿੱਖੀ ਸਜਾਈ ਸਿੱਖਾਂ ਦੇ ਕਛਹਿਰੇ ਪੁਆਏ ਤਾਂ ਜਦੋਂ ਸਿੱਖ ਬਾਹਰ ਗਏ ਤਾਂ ਲੋਕਾਂ ਨੇ ਮਗਰ ਕੁੱਤੇ ਲਾਲ ਦਿੱਤੇ, ਕੁੱਤਿਆਂ ਕਪੜੇ ਫਾੜ ਦਿੱਤੇ ਦਾਂ ਉਨ੍ਹਾਂ ਸਿੱਖਾਂ ਨੇ ਸਤਿਗੁਰੂ ਰਾਮ ਸਿੰਘ ਕੋਲ ਆ ਕੇ ਅਰਜ਼ ਕੀਤੀ ਕਿ ਇਨ੍ਹਾਂ ਕੁਸੰਗੀ ਲੋਕਾਂ ਨੇ ਸਾਡਾ ਬੇਕਸੂਰਿਆਂ ਦਾ ਇਹ ਹਾਲ ਕੀਤਾ ਇਨ੍ਹਾਂ ਨੂੰ ਕੁਛ ਸਜਾ ਮਿਲਣੀ ਚਾਹੀਦੀ ਹੈ। ਸਤਿਗੁਰੂ ਰਾਮ ਸਿੰਘ ਬਚਨ ਕੀਤਾ "ਅੱਛਾ ਇਸ ਤਰ੍ਹਾਂ ਕਰੋ ਕਿ ਤੁਸੀਂ ਕੱਲ ਐਸੇ ਵੇਲੇ ਆਇਓ ਫਿਰ ਇਸ ਦਾ ਫੈਸਲਾ ਕਰਾਂਗਾ... ਪਰ ਕੱਲ੍ਹ ਆਉਣ ਤੋਂ ਪਹਿਲਾਂ ਜਿਤਨਾ ਹਰ ਰੋਜ਼ ਭਜਨ ਕਰਦੇ ਹੋ ਉਸ ਤੋਂ ਦੁਗਣਾ ਭਜਨ ਕਰਕੇ ਆਉਣਾ।" ਜਦੋਂ ਅਗਲੇ ਦਿਨ ਸਿੱਖ ਆ ਹਾਜ਼ਰ ਹੋਏ ਤਾਂ ਸਤਿਗੁਰੂ ਰਾਮ ਸਿੰਘ ਆਪਣਾ ਫੈਸਲਾ ਸੁਣਾਇਆ ਕਿ ਤੁਸੀਂ ਸਾਰੇ ਅਰਦਾਸ ਕਰੋ ਕਿ ਉਹ ਭੀ ਤੁਹਾਡੇ ਵਰਗੇ ਹੋ ਜਾਣ। ਸਿੱਖ ਕਹਿੰਦੇ ਇਹ ਉਨ੍ਹਾਂ ਨੂੰ ਸਜ਼ਾ ਹੈ ਕਿ ਵਰ ਹੈ? ਸਤਿਗੁਰੂ ਰਾਮ ਸਿੰਘ ਜੀ ਫੁਰਮਾਨ ਕੀਤਾ ਕਿ ਜਦ ਉਹ ਤੁਹਾਡੇ ਵਰਗੇ ਬਣ ਜਾਣਗੇ ਤਾਂ ਆਪੇ ਹੀ ਕਿਸੇ ਨੂੰ ਦੁਖ ਨਹੀਂ ਦੇਣਗੇ। ਇਤਨੇ ਮਹਾਨ ਸਤਿਗੁਰੂ ਰਾਮ ਸਿੰਘ ਹਨ। ਨਾਲ ਹੀ ਮੈਨੂੰ ਕਹਿੰਦੇ ਕਿ ਭਾਈ ਕੁਲਤਾਰ ਸਿੰਘ ਨੂੰ ਭੀ ਅਸੀਸ ਦਿਓ। ਮੈ ਉਸ ਨੂੰ ਫੋਨ ਦਿੰਦਾ ਹਾਂ। ਕਿਤਨੀ ਨਿਰਮਾਣਤਾ ਹੈ ਉਨ੍ਹਾਂ ਵਿਚ ਕਿ ਇਤਨੇ ਗੁਣੀ ਹੁੰਦੇ ਹੋਏ ਭੀ ਦੂਸਰੇ ਨਿਮਾਣੇ ਨੂੰ ਮਾਣ ਬਖਸ਼ਦੇ ਹਨ ਅਤੇ ਫਿਰ ਕਿਹਾ ਕਿ ਗੁਰੂ ਮਾਹਰਾਜ ਦੇ ਚਰਨਾਂ ਵਿਚ ਸਾਡੀ ਨਮਸਕਾਰ ਕਰਨੀ ਉਨ੍ਹਾਂ ਦੀ ਸਾਡੇ ਤੇ ਬਹੁਤ ਗਰੀਬ ਨਿਵਾਜੀ ਹੈ। ਭਾਈ ਸਾਹਿਬ ਭਾਈ ਕੁਲਤਾਰ ਸਿੰਘ ਜੀ ਭੀ ਬਹੁਤ ਨਿਰਮਾਣਤਾ ਨਾਲ ਬਚਨ ਕੀਤੇ ਕਿ ਸਾਡੇ ਸਿਰ ਤੇ ਹੱਥ ਰੱਖੋ ਅਸ਼ੀਰਵਾਦ ਦਿਓ। ਇਸ ਜਥੇ ਨੇ ਸਤਿਗੁਰੂ ਜੀ ਦੀ ਬੜੀ ਮਹਿਮਾ ਕੀਤੀ। ਗੁਰੂ ਜਸ ਕਰਨ ਵਾਲੇ ਨੂੰ ਪੁਰਾਤਨ ਰੀਤਾਂ ਵਿਚ ਕੀਰਤਨ ਕਰਨ ਵਾਲੇ ਨੂੰ ਧੰਨ ਹੀ ਕਹਿਣਾ ਬਣਦਾ ਹੈ। ਗੁਰਬਾਣੀ ਨੂੰ ਪੁਰਾਤਨ ਰੀਤਾਂ ਵਿਚ ਗਾਉਣ ਵਾਲੇ ਅਲੋਪ ਹੋਈ ਜਾ ਰਹੇ ਹਨ ਪਰ ਇਹ ਇਕ ਬਹੁਤ ਵੱਡਾ ਖਜ਼ਾਨਾ ਸਾਂਭੀ ਬੈਠੇ ਹਨ, ਇਸ ਤੋਂ ਵੱਡੀ ਹੋਰ ਮਰਯਾਦਾ ਕੀ ਹੋ ਸਕਦੀ ਹੈ। ਦੂਰ ਤੋਂ ਇਨ੍ਹਾਂ ਨੂੰ ਸੁਣਨ ਅਤੇ ਰੀਕਾਰਡ ਕਰਨ ਲਈ ਇੱਥੇ ਲੋਕ ਪੁਜਦੇ ਸਨ, ਇਨ੍ਹਾਂ ਦਾ ਮਿੰਟ-ਮਿੰਟ ਗਿਣਤੀ ਮਿਣਤੀ ਵਿਚ ਸੀ, ਫਿਰ ਭੀ ਇਨ੍ਹਾਂ ਸਭ ਨੂੰ ਲੰਘ ਕੇ ਸਤਿਗੁਰੂ ਪ੍ਰੇਮ ਕਰਕੇ ਨਾਮਧਾਰੀ ਗੁਰਦੁਆਰੇ ਦਰਸ਼ਨ ਦਿੱਤੇ ਸਨ।

*੧੫ ਨਵੰਬਰ ੨੦੦੫*
*੨ ਮਘਰ ੨੦੬੨ ,ਕੈਨੇਡਾ*

## ਕਾਵਿ ਮਹਿਫਲ ਦਾ ਆਯੋਜਨ

ਦੀਵਾਲੀ ਦੀ ਪੂਰਵ ਸੰਧਿਆ ਤੇ ਪੰਜਾਬੀ ਕਵੀ ਚਰਨ ਸੀਚੇਵਾਲਵੀ ਦੇ ਗ੍ਰਹਿ (ਗੁਰੂ ਨਾਨਕ ਪੁਰਾ (ਵੈਸਟ)) ਵਿਖੇ ਪ੍ਰਸਿੱਧ ਕਹਾਣੀਕਾਰ ਹਰਭਜਨ ਖੇਮਕਰਨੀ ਜੀ ਦੀ ਪ੍ਰਧਾਨਗੀ ਹੇਠ ਇਕ ਸ਼ਾਨਦਾਰ ਕਾਵਿ-ਮਹਿਫਲ ਦਾ ਆਯੋਜਨ ਕੀਤਾ ਗਿਆ। ਸਭ ਤੋਂ ਪਹਿਲਾਂ ਸੀਚੇਵਾਲਵੀ ਨੇ ਦੂਰੋਂ-ਨੇੜਿਓਂ ਆਏ ਕਵੀਆਂ ਤੇ ਮੁਹੱਲਾ ਨਿਵਾਸੀਆਂ ਨੂੰ ਜੀ ਆਇਆਂ ਕਿਹਾ। ਜਿਨ੍ਹਾਂ ਕਵੀਆਂ ਨੇ ਇਸ ਕਾਵਿ-ਮਹਿਫਲ 'ਚ ਆਪਣੀ ਕਵਿਤਾ ਦੇ ਰੰਗ ਭਰੇ ਤੇ ਵਾਹਵਾਹ ਖੱਟੀ ਉਹ ਹਨ—ਸਰਵ ਸ੍ਰੀ ਹਰਭਜਨ ਸਿੰਘ ਨਾਹਲ (ਗੀਤ), ਪ੍ਰੀਤਮ ਪ੍ਰਵਾਜ਼ (ਗੀਤ), ਆਤਮਾ ਸਿੰਘ ਚਿੱਟੀ (ਹਾਸ ਰਸੀ ਕਵਿਤਾ), ਜਰਨੈਲ ਸਿੰਘ ਜਲੰਧਰੀ (ਦਾਜ ਬਾਰੇ), ਜੋਗਿੰਦਰ ਸਿੰਘ ਘੁੰਮਣ (ਗੀਤ), ਜੋਗਾ ਸਿੰਘ ਵਿਰਦੀ (ਗ਼ਜ਼ਲ), ਆਰ ਐਸ ਫਰਾਜ (ਗ਼ਜ਼ਲ) ਜਸਪਾਲ ਜ਼ੀਰਵੀ (ਗੀਤ ਬਜ਼ੁਰਗਾਂ ਬਾਰੇ), ਦਾਗੀ ਅਲਾਵਲਪੁਰੀ (ਗ਼ਜ਼ਲ), ਸ਼ਾਦੀ ਲਾਲ ਸੋਂਧੀ (ਨਸ਼ਿਆਂ ਖਿਲਾਫ ਕਵਿਤਾ), ਫਕੀਰ ਚੰਦ ਤੁਲੀ (ਕਵਿਤਾ), ਪ੍ਰਿੰਸੀਪਲ ਰੂਪ ਲਾਲ ਰੂਪ (ਕਵਿਤਾ), ਸੁਦਰਸ਼ਨ ਵਾਲੀਆ (ਗ਼ਜ਼ਲ), ਵੇਦ ਪ੍ਰਕਾਸ਼ ਗਿਆਨੀ (ਕਵਿਤਾ), ਚਰਨ ਸੀਚੇਵਾਲਵੀ (ਗ਼ਜ਼ਲ), ਸੁਜਾਨ ਸਿੰਘ ਸੁਜਾਨ (ਭਰੂਣ ਹੱਤਿਆ ਬਾਰੇ) ਅਤੇ ਅਮਰਜੀਤ ਕੌਰ (ਲੋਕ-ਗੀਤ) ਆਦਿ। ਪ੍ਰਧਾਨਗੀ ਭਾਸ਼ਣ 'ਚ ਹਰਭਜਨ ਖੇਮਕਰਨੀ ਜੀ ਨੇ ਸਭ ਦਾ ਧੰਨਵਾਦ ਵੀ ਕੀਤਾ, ਗ਼ਜ਼ਲ ਵੀ ਸੁਣਾਈ ਤੇ ਨਾਲ ਇਹ ਵੀ ਕਿਹਾ ਕਿ

ਇਹੋ ਜਿਹੀਆਂ ਕਾਵਿ-ਮਹਿਫਲਾਂ ਹੁੰਦੀਆਂ ਹੀ ਰਹਿਣੀਆਂ ਚਾਹੀਦੀਆਂ ਹਨ ਤੇ ਅਜ ਦੀ ਇਹ ਕਾਵਿ-ਮਹਿਫਲ ਕਦੇ ਚੇਤਿਆਂ ਚੋਂ ਭੁਲਾਈ ਨਹੀਂ ਜਾ ਸਕਦੀ। ਜਿੱਥੇ ਮੁਹੱਲਾ ਨਿਵਾਸੀਆਂ ਨੇ ਇਸ ਮਹਿਫਲ ਦਾ ਭਰਪੂਰ ਆਨੰਦ ਮਾਣਿਆ, ਉਥੇ ਇਹ ਮਹਿਫਲ ਵੀ ਯਾਦਗਾਰੀ ਹੋ ਨਿੱਬੜੀ। ਸਟੇਜ ਦਾ ਸੰਚਾਲਨ ਸੁਜਾਨ ਸਿੰਘ ਸੁਜਾਨ ਨੇ ਬਾਖੂਬੀ ਨਿਭਾਇਆ।

## ਹੁਣ ਅਸੀਂ ਅਮਰੀਕੀ ਮੁਰਗੇ ਦੀਆਂ ਲੱਤਾਂ ਵੀ ਖਾਇਆ ਕਰਾਂਗੇ ?

*—ਸਮੀਰਾ ਦੀਵਾਨ ਸੂਰੀ*

ਦਿੱਲੀ ਦੀਆਂ ਬਹੁਤ ਸਾਰੀਆਂ ਫ਼ਲਾਂ ਦੀਆਂ ਵੱਡੀਆਂ ਦੁਕਾਨਾਂ ਉੱਤੇ ਸ਼ਾਨਦਾਰ ਲਾਲ ਰੰਗ ਦੇ ਸੇਬ ਵਿਕ ਰਹੇ ਹਨ, ਜਿਨ੍ਹਾਂ ਉੱਤੇ ਬਾਕਾਇਦਾ ਲੇਬਲ ਲੱਗੇ ਹੋਏ ਹਨ। ਦੇਖਣ ਵਿੱਚ ਇਹ ਮਿੱਟੀ ਦੇ ਸੁੰਦਰ ਖਿਡੌਣੇ ਲੱਗਦੇ ਹਨ। ਦੁਕਾਨਦਾਰਾਂ ਕੋਲੋਂ ਪੁੱਛਣ 'ਤੇ ਪਤਾ ਲੱਗਾ ਕਿ ਇਹ ਅਮਰੀਕਨ ਸੇਬ ਹਨ, ਜੋ ਧੜਾਧੜ ਭਾਰਤ ਦੇ ਬਾਜ਼ਾਰਾਂ ਵਿੱਚ ਆ ਰਹੇ ਹਨ।

ਇਹ ਸੇਬ ਇੱਕ ਸੌ ਰੁਪਏ ਕਿੱਲੋ ਦੇ ਹਿਸਾਬ ਨਾਲ ਵਿਕ ਰਹੇ ਹਨ। ਮੈਂ ਦਿੱਲੀ ਦੇ ਦਸ ਦੁਕਾਨਦਾਰਾਂ ਨਾਲ ਇਹਨਾਂ ਅਮਰੀਕਨ ਸੇਬਾਂ ਬਾਰੇ ਗੱਲਬਾਤ ਕੀਤੀ ਤਾਂ ਉਨ੍ਹਾਂ ਨੇ ਇਹੋ ਕਿਹਾ ਕਿ ਇਹਨਾਂ ਸੇਬਾਂ ਦਾ ਭਾਰਤ ਦੇ ਆਪਣੇ ਬਿਹਤਰੀਨ ਕਿਸਮ ਦੇ ਕਸ਼ਮੀਰੀ ਅਤੇ ਹਿਮਾਚਲ ਪ੍ਰਦੇਸ਼ ਦੇ ਸੇਬਾਂ ਨਾਲ ਮੁਕਾਬਲਾ ਹੋ ਰਿਹਾ ਹੈ।

ਦੁਕਾਨਦਾਰਾਂ ਨੇ ਇਹ ਵੀ ਦੱਸਿਆ ਕਿ ਉਨ੍ਹਾਂ ਕੋਲੋਂ ਫ਼ਲ ਖ਼ਰੀਦਣ ਵਾਲੇ ਲੋਕਾਂ ਵਿੱਚੋਂ ਉੱਚ ਵਰਗ ਦੇ ਲੋਕਾਂ ਨੂੰ ਇਹ ਅਮਰੀਕਨ ਸੇਬ ਬਹੁਤ ਪਸੰਦ ਆ ਰਿਹਾ ਹੈ ਅਤੇ ਉਹ ਸਵਦੇਸ਼ੀ ਸੇਬਾਂ ਦੀ ਥਾਂ ਇਹਨਾਂ ਅਮਰੀਕਨ ਸੇਬਾਂ ਨੂੰ ਖ਼ਰੀਦ ਰਹੇ ਹਨ। ਮੈਂ ਅਮਰੀਕਨ ਸੇਬਾਂ ਦੇ ਸ਼ੈਦਾਈ ਭਾਰਤੀਆਂ ਨਾਲ ਗੱਲਬਾਤ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਸੇਬ ਮਹਿੰਗੇ ਹਨ, ਪਰ ਫਿਰ ਵੀ ਉਹ ਇਹਨਾਂ ਨੂੰ ਖ਼ਰੀਦਦੇ ਹਨ; ਕਿਉਂਕਿ ਇਹਨਾਂ ਨੂੰ ਫ਼ਲਾਂ ਦੀ ਟੋਕਰੀ ਵਿੱਚ ਸਜਾ ਕੇ ਰੱਖਣਾ ਹੁਣ ਸਟੇਟਸ ਸਿੰਬਲ ਬਣ ਚੁੱਕਾ ਹੈ। ਜਾਪਦਾ ਇਹੋ ਹੈ ਕਿ ਬਹੁਤ ਛੇਤੀ ਭਾਰਤ ਦਾ ਆਪਣਾ ਸਵਦੇਸ਼ੀ ਸੇਬ, ਜੋ ਆਪਣੀ ਵਧੀਆ ਕੁਆਲਿਟੀ ਲਈ ਬਦੇਸ਼ਾਂ ਵਿੱਚ ਮਸ਼ਹੂਰ ਹੈ, ਹੁਣ ਸਿਰਫ਼ ਮਿਡਲ ਕਲਾਸ ਜਾਂ ਮਜਬੂਰੀ ਵੱਸ ਡਾਕਟਰ ਦੀ ਸਲਾਹ ਉੱਤੇ ਫ਼ਲ ਖਾਣ ਵਾਲੇ ਗ਼ਰੀਬ ਲੋਕਾਂ ਵੱਲੋਂ ਹੀ ਖ਼ਰੀਦਿਆ ਜਾਏਗਾ।

ਸਮਝ ਵਿੱਚ ਨਹੀਂ ਆਉਂਦਾ ਹੈ ਆਖ਼ਰ ਸਾਡੀ ਸਰਕਾਰ ਨੇ ਏਨੀ ਵੱਡੀ ਪੱਧਰ ਉੱਤੇ ਅਮਰੀਕਨ ਸੇਬਾਂ ਨੂੰ ਦਰਾਮਦ ਕਰਨ ਦਾ ਫ਼ੈਸਲਾ ਕਿਉਂ ਲਿਆ ? ਕੀ ਇਸ ਨਾਲ ਭਾਰਤ ਦੀ ਆਪਣੀ ਸੇਬ ਮਾਰਕੀਟ ਨੂੰ ਨੁਕਸਾਨ ਨਹੀਂ ਪਹੁੰਚੇਗਾ ? ਉਥੋਂ ਦੀਆਂ ਦੂਸਰੀਆਂ ਸਨਅਤਾਂ ਨੂੰ ਅੱਤਵਾਦ ਨੇ ਭਾਰੀ ਨੁਕਸਾਨ ਪੁਚਾਇਆ ਹੈ। ਪਰ ਕਸ਼ਮੀਰ ਵਿੱਚ ਸੇਬ ਅਤੇ ਨਾਸ਼ਪਾਤੀ ਦੀ ਪੈਦਾਵਾਰ ਨੂੰ ਤਾਂ ਉਤਸ਼ਾਹਤ ਕੀਤਾ ਜਾ ਸਕਦਾ ਸੀ। ਕਸ਼ਮੀਰੀ ਸੇਬਾਂ ਉੱਤੇ ਅਮਰੀਕਨ ਸੇਬਾਂ ਦਾ ਹਮਲਾ ਉਨ੍ਹਾਂ ਨੂੰ ਭਾਰੀ ਨੁਕਸਾਨ ਪੁਚਾ ਰਿਹਾ ਹੈ।

ਕਿਉਂਕਿ ਅਮਰੀਕਾ ਵਿੱਚ ਸੇਬਾਂ ਦੀ ਪੈਦਾਵਾਰ ਖ਼ਪਤ ਨਾਲੋਂ ਕਿਤੇ ਜ਼ਿਆਦਾ ਹੁੰਦੀ ਹੈ, ਇਸ ਲਈ ਉਨ੍ਹਾਂ ਨੂੰ ਭਾਰਤ ਵਰਗੇ ਦੇਸ਼ਾਂ ਨੂੰ ਵੇਚਿਆ ਜਾ ਰਿਹਾ ਹੈ। ਅਮਰੀਕਨ ਅਖ਼ਬਾਰਾਂ ਵਿਚ ਛਪਣ ਵਾਲੀਆਂ ਰਿਪੋਰਟਾਂ ਇਹੋ ਦੱਸਦੀਆਂ ਹਨ ਕਿ ਉੱਥੋਂ ਦੇ ਸੇਬ ਅਤੇ ਦੂਸਰੇ ਫ਼ਲ ਉਤਪਾਦਕਾਂ ਨੇ ਇਹ ਫ਼ੈਸਲਾ ਲਿਆ ਹੈ ਕਿ ਉਹ ਆਪਣੀ ਪੈਦਾਵਾਰ ਨਹੀਂ ਘਟਾਉਣਗੇ।

ਕੁਝ ਹਫ਼ਤੇ ਪਹਿਲਾਂ ਸਾਡੀਆਂ ਅਖ਼ਬਾਰਾਂ ਵਿੱਚ ਇਹ ਰਿਪੋਰਟ ਵੀ ਛਪੀ ਸੀ ਕਿ ਅਮਰੀਕਾ ਤੋਂ ਭਾਰਤ ਨੂੰ ਮੁਰਗੇ ਦੀਆਂ ਲੱਤਾਂ ਬਹੁਤ ਸਸਤੇ ਭਾਵਾਂ ਉੱਤੇ ਬਰਾਮਦ ਕੀਤੀਆਂ ਜਾਣਗੀਆਂ। ਅਮਰੀਕਾ ਤੋਂ ਵੱਡੇ ਪੱਧਰ ਉੱਤੇ ਆਉਣ ਵਾਲੀਆਂ ਇਹ ਮੁਰਗੇ ਦੀਆਂ ਲੱਤਾਂ ਭਾਰਤ ਦੀਆਂ ਆਪਣੀਆਂ ਮੁਰਗੇ ਦੀਆਂ ਲੱਤਾਂ ਨਾਲੋਂ ਤਕਰੀਬਨ ਅੱਧੀ ਕੀਮਤ ਉੱਤੇ ਵਿਕਣਗੀਆਂ!

ਆਖ਼ਰ ਇਸ ਦਾ ਭੇਦ ਕੀ ਹੈ ? ਅਮਰੀਕੀ ਮੁਰਗੇ ਦੀਆਂ ਲੱਤਾਂ ਬਾਰੇ ਛਪਣ ਵਾਲੀਆਂ ਰਿਪੋਰਟਾਂ ਵਿੱਚ ਸਾਫ਼ ਤੌਰ ਉੱਤੇ ਇਹ ਕਿਹਾ ਗਿਆ ਸੀ ਕਿ ਇਹ ਦੂਸਰੇ ਦਰਜੇ ਦਾ ਮਾਲ ਹੈ। ਇਸ ਦੀ ਕੁਆਲਿਟੀ ਘਟੀਆ ਹੈ ਅਤੇ ਖ਼ੁਦ ਅਮਰੀਕਨ ਇਹਨਾਂ ਨੂੰ ਖਾਣਾ ਪਸੰਦ ਨਹੀਂ ਕਰਦੇ; ਕਿਉਂਕਿ ਉਨ੍ਹਾਂ ਦਾ ਕਹਿਣਾ ਹੈ ਕਿ ਜਿਨ੍ਹਾਂ ਮੁਰਗਿਆਂ ਦੀਆਂ ਇਹ ਲੱਤਾਂ ਹਨ, ਉਹ ਪੂਰੀ ਤਰ੍ਹਾਂ ਸਿਹਤਮੰਦ ਨਹੀਂ ਹਨ। ਉਨ੍ਹਾਂ ਨੂੰ ਟੀਕੇ ਲਾ ਕੇ ਮੋਟੇ ਕੀਤਾ ਜਾਂਦਾ ਹੈ।

ਅਰਥਾਤ ਜਿਨ੍ਹਾਂ ਮੁਰਗਿਆਂ ਨੂੰ ਅਮਰੀਕਾ ਵਿੱਚ ਲੋਕਾਂ ਦੀ ਸਿਹਤ ਲਈ ਨੁਕਸਾਨਦੇਹ ਸਮਝਿਆ ਜਾਂਦਾ ਹੈ, ਉਹ ਭਾਰਤ ਨੂੰ ਵੇਚੇ ਜਾ ਰਹੇ ਹਨ। ਪਰ ਸਾਡੇ ਮੁਲਕ ਦੀ ਇਹ ਬਦਕਿਸਮਤੀ ਹੈ ਕਿ ਅਸੀਂ ਅਮਰੀਕਾ ਦੀ ਹਰ ਚੀਜ਼, ਚਾਹੇ ਉਹ ਸੇਬ ਹੋਵੇ, ਮੁਰਗੇ ਦੀਆਂ ਲੱਤਾਂ ਜਾਂ ਕੋਈ ਹੋਰ ਚੀਜ਼, ਨੂੰ ਸਭ ਤੋਂ ਵਧੀਆ ਸਮਝ ਕੇ ਉਸ ਦੀ ਵਰਤੋਂ ਕਰਨੀ ਚਾਹੁੰਦੇ ਹਾਂ।

*(ਪ੍ਰੈਸ ਏਸ਼ੀਆ ਇੰਟਰਨੈਸ਼ਨਲ)*

# ਪ੍ਰਤੀਕਿਰਿਆ

## ਪ੍ਰਤੀਕਿਰਿਆ ਪ੍ਰਤੀ ਪ੍ਰਤੀਕਿਰਿਆ

ਦਸੰਬਰ ੨੦੦੫ ਦੇ 'ਵਰਿਆਮ' ਵਿਚ ਸੰਤ ਤਰਸੇਮ ਸਿੰਘ ਨਾਮਧਾਰੀ ਜੀ ਨੇ ਮਾਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ ਬਾਰੇ ਦਾਸ ਦੀ ਸੇਵਾ ਤੇ ਬਹੁਤ ਹੀ ਢੁਕਵੀਆਂ ਟਿਪਣੀਆਂ ਕਰਕੇ ਦਾਸ ਨੂੰ ਨਿਵਾਜਿਆ ਵੀ ਹੈ ਤੇ ਕੁਝ ਬਹੁਤ ਜਾਇਜ਼ ਸ਼ੰਕਿਆਂ ਬਾਰੇ ਸਪਸ਼ਟੀਕਰਣ ਦੇ ਸਕਣ ਦਾ ਅਵਸਰ ਪਰਦਾਨ ਕੀਤਾ ਹੈ–

ਪਹਿਲੀ ਗੱਲ- ਸਰਸਾ ਦੇ ਉਸ ਵੇਲੇ (੧੮੭੨ ਵੇਲੇ) ਜ਼ਿਲ੍ਹਾ ਹੋਣ ਬਾਰੇ –

"ਮੈਂ ਪਹਿਲਾਂ ਵੀ ਪੜਤਾਲ ਕੀਤੀ ਸੀ ਤੇ ਹੁਣ ਫੇਰ ਕੀਤੀ ਹੈ। ਸਰਕਾਰੀ ਰੀਕਾਰਡ (Gazeteer) ਅਨੁਸਾਰ ੧੮੮੪ ਤੀਕ ਸਰਸਾ ਜ਼ਿਲ੍ਹਾ ਸੀ, ਉਸਤੋਂ ਪਿਛੋਂ ਨਹੀਂ ਸੀ ਰਿਹਾ।"

ਦੂਜੀ ਗੱਲ ਸਰਕਾਰੀ ਸੂਤਰਾਂ ਦੀ ਭਰੋਸੇਯੋਗਤਾ ਬਾਰੇ –

"ਮੇਰੀ ਜਾਚੇ ਮੈਂ ਏਸ ਨਵੀਂ ਲਭਤ ਨੂੰ ਮਾਲੇਰਕੋਟਲੇ ਦੇ ਸ਼ਹੀਦਾਂ ਬਾਰੇ ਹਾਸਲ ਹੋਈ ਪਹਿਲੀ ਭਰੋਸੇ ਯੋਗ ਸੂਚੀ ਵਜੋਂ ਪੇਸ਼ ਕੀਤਾ ਹੈ– ਅੰਤਮ ਨਹੀਂ। ਖੋਜ ਤੇ ਵਿਗਿਆਨ ਕਦੇ ਵੀ ਅੰਤਮ ਨਿਰਣੇ ਤੇ ਨਹੀਂ ਪਹੁੰਚ ਸਕਦੇ। ਅਸਲ ਵਿਚ ਮੇਰੇ ਉਸਤਾਦ ਭਾਈ ਸਾਹਿਬ ਨਾਹਰ ਸਿੰਘ ਜੀ ਨੇ ਦਿੱਲੀ ਦਾ ਨੈਸ਼ਨਲ ਆਰਕਾਈਵਜ਼ ਦਾ ਰੀਕਾਰਡ ਸਾਰੇ ਦਾ ਸਾਰਾ ਜਿਉਂ ਦਾ ਤਿਉਂ ਕਿਤਾਬੀ ਰੂਪ ਵਿਚ ਛਾਪ ਕੇ ਇਕ ਵੱਡਾ ਉਪਕਾਰ ਕੀਤਾ ਸੀ। ਮੋਟੇ ਤੌਰ ਤੇ ਇਹ ਸਰਕਾਰੀ ਰੀਕਾਰਡ ਸਰਕਾਰ ਦੇ ਆਪਣੇ ਮੰਤਵਾਂ ਲਈ ਤਿਆਰ ਕੀਤੇ ਲਗਦੇ ਸਨ, ਪਰਚਾਰ ਲਈ ਨਹੀਂ। ਏਸ ਲਈ ਇਹਨਾਂ ਵਿਚ ਜਾਣ ਬੁਝ ਕੇ ਗ਼ਲਤ ਤੱਥ ਲਿਖੇ ਜਾਣ ਦੀ ਸੰਭਾਵਨਾ ਘੱਟ ਹੀ ਹੋ ਸਕਦੀ ਹੈ, ਏਸ ਲਈ ਏਹ ਰੀਕਾਰਡ ਖੋਜ ਦਾ ਇਕ ਆਧਾਰ ਹਨ ਪਰ 'ਅੰਤਮ' ਨਹੀਂ ਕਹੇ ਜਾ ਸਕਦੇ। ਭਾਈ ਸਾਹਿਬ ਹੋਰੀਂ ਪਟਿਆਲੇ ਰਿਆਸਤੀ ਰੀਕਾਰਡ ਨਹੀਂ ਸੀ ਦੇਖ ਸਕੇ, ਪਰ ਕਹਿੰਦੇ ਸਨ ਕਿ ਓਹ ਵੀ ਜਾਚਣਾ ਜ਼ਰੂਰੀ ਹੈ।

ਜੋ ਸੂਚੀ ਮੈਂ ਆਪ ਜੀ ਦੀ ਸੇਵਾ ਵਿਚ ਪਰਸਤੁਤ ਕੀਤੀ ਹੈ, ਇਹ ਗ੍ਰਿਫਤਾਰੀ ਵੇਲੇ 'ਮੁਲਜ਼ਮਾਂ' ਕੋਲੋਂ ਪੁਛੇ ਗਏ ਵੇਰਵਿਆ ਤੇ ਆਧਾਰਤ ਹੈ। (ਮੇਰੀ ਜਾਣਕਾਰੀ ਅਨੁਸਾਰ) ਸੂਬਾ ਸੁਰਿੰਦਰ ਕੌਰ ਖਰਲ ਜੀ ਨੇ ਇਹ ਪੂਰੀਆਂ ਦੀਆਂ ਪੂਰੀਆਂ ਮਿਸਲਾਂ (ਫਾਈਲਾਂ) ਦੀ ਨਕਲ ਕਰਾਈ ਹੈ ਤੇ ਪੰਜਾਬੀ ਵਿਚ ਕਰਵਾ ਰਹੇ ਹਨ। ਮੇਰੇ ਖਿਆਲ ਵਿਚ ਇਹ ਸਾਰੇ ਦਾ ਸਾਰਾ ਰੀਕਾਰਡ ਸੰਪਾਦਨ ਕਰਕੇ ਕਿਤਾਬੀ ਰੂਪ ਵਿਚ ਪਰਕਾਸ਼ਤ ਹੋਣਾ ਲੋੜੀਂਦਾ ਹੈ– ਐਨ ਮੁਮਕਨ ਹੈ ਕਿ (ਮੇਰੇ ਵਲੋਂ) ਪਹਿਲੀ ਨਸ਼ਰ ਹੋਈ ਸੂਚੀ ਵਿਚ ਵਾਧੇ ਘਾਟੇ ਦਰੁਸਤੀਆਂ ਲੋੜੀਂਦੀਆਂ ਹੋਣ।

ਸੰਤ ਤਰਸੇਮ ਸਿੰਘ ਹੋਰਾਂ ਤੋਂ ਪਹਿਲਾਂ ਸੰਤ ਕਰਤਾਰ ਸਿੰਘ ਨੀਲਧਾਰੀ ਜੀ ਨੇ ਵੀ ਦੇਸ਼ ਪਰਥਾਏ ਆਪਣੀਆਂ ਪ੍ਰਤੀਕਿਰਿਆਵਾਂ ਰਾਹੀ ਵਡਮੁਲੇ ਵਿਚਾਰ ਪੇਸ਼ ਕੀਤੇ ਹਨ ਜਿਸ ਨਾਲ ਮੈਨੂੰ ਦਿਲੀ ਸੰਤੁਸ਼ਟਾ ਹੁੰਦੀ ਹੈ ਕਿ ਅਜੇਹੀਆਂ ਲਿਖਤਾਂ ਨੂੰ ਬਾਰੀਕੀ ਨਾਲ ਦੇਖਣ ਵਾਲੇ ਪਾਠਕ ਸਾਹਿਬਾਨ ਮੌਜੂਦ ਹਨ। ਇਹ ਸਾਰਾ ਅਮਲ ਸਾਡੀ ਸੋਚ ਨੂੰ ਵਿਵੇਕਸ਼ੀਲ ਰਸਤੇ ਤੇ ਚੱਲਣ ਵਿਚ ਸਹਾਈ ਹੁੰਦਾ ਹੈ।

–ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ

---

ਆਪ ਜੀ ਵਲੋਂ ਭੇਜੀ ਜਾ ਰਹੀ ਪੱਤ੍ਰਿਕਾ "ਵਰਿਆਮ" ਸਾਨੂੰ ਨਿਰੰਤਰ ਮਿਲ ਰਹੀ ਹੈ। ਪਤ੍ਰਿਕਾ "ਵਰਿਆਮ" ਇਕ ਉੱਚ- ਪਾਏ ਦੀ ਪੱਤ੍ਰਿਕਾ ਹੈ ਜਿਹੜੀ ਸਾਹਿਤਕ ਮਿਆਰ ਵਿਚ ਆਪਣਾ ਇਕ ਵੱਖਰਾ ਸਥਾਨ ਰਖਦੀ ਹੈ। ਆਪ ਜੀ ਦੇ ਪੱਤਰ ਮਿਤੀ ੧੮-੧੧-੦੫ ਵਿਚ ਦਸਿਆ ਗਿਆ ਪੰਜਾਬੀ ਅਕਾਦਮੀ ਦਾ ਪਤਾ ਬਿਲਕੁਲ ਸਹੀ ਹੈ। ਆਸ ਹੈ ਆਪ ਭਵਿਖ ਵਿਚ ਵੀ ਸਾਨੂੰ ਪਤ੍ਰਿਕਾ "ਵਰਿਆਮ" ਨਿਰੰਤਰ ਜਾਰੀ ਰੱਖੋਗੇ।

ਹਰਪ੍ਰੀਤ ਕੌਰ
*ਖੋਜ ਅਤੇ ਪ੍ਰਕਾਸ਼ਨ ਅਧਿਕਾਰੀ, ਦਿੱਲੀ।*
*-ਪੰਜਾਬੀ ਅਕਾਦਮੀ ਦਿੱਲੀ*

---

## ਮੇਰਾ ਫੋਨ ਨੰਬਰ

ਇਕੱਤੀਵਾਂ ਸਾਲ, ਭਰ ਜੁਆਨ, ਚੜ੍ਹਦੇ ਸੂਰਜ ਦੀ ਲਾਲੀ ਨਾਲ ਦਮਕਦਾ ਚਮਕਦਾ ਚੇਹਰਾ, ਸਰਵਰਕ। ਰੰਗ ਬਰੰਗੇ ਫੁੱਲਾਂ ਨਾਲ ਸ਼ਿੰਗਾਰਿਆਂ ਸੁੰਦਰ ਸਿੰਘਾਸਨ, ਵਿਚਕਾਰ ਸੁਸਥ ਸੁਭਾਇਮਾਨ ਸ੍ਰੀ ਹਾਜ਼ਰਾ ਹਜ਼ੂਰ, ਉਦਾਲੇ ਸੋਹਣੇ ਸੇਵਕ, ਉੱਪਰਲੇ ਬੈਨਰ ਤੇ ਦੋ, ਇਕ ਸਰੂਪ, ਸਤਿਗੁਰੂ ਸਾਹਿਬਾਨ ਦੇ ਸਜੀਲੇ ਜੀਵੰਤ ਚਿੱਤਰ, ਸ਼ੁਭ ਨੰ: ੧੦੧, ਇਕ ਸੌ ਇੱਕਵਾਂ ਜਪ ਪ੍ਰਯੋਗ ਦਾ ਮਾਟੋ।

ਇਸ ਇਕੱਤੀਵੇਂ ਸਾਲ ਤੋਂ ਆਪਣਾ ਔਣ ਵਰ੍ਹਾ ੧੯੩੧ ਦਾ ਅਰੰਭ ਚੇਤੇ ਆ ਗਿਆ,... ਖੈਰ ਦੱਸਣ ਲਗਾ ਸਾਂ ਆਪਣਾ ਫੋਨ ਵਗੈਰਾ, ਪਰ ਗੱਲ ਸ਼ੁਰੂ ਹੋ ਗਈ 'ਅੰਕ ਸ਼ੋਭਾ' ਦੀ।

ਸੰਪਾਦਕੀ 'ਨਾਨਕ ਤੇ ਜਗਜੀਤ, ਜਪ ਪ੍ਰਯੋਗ, ਪੰਜਾਬੀ ਦਾ ਇਕ ਅਖਾਣ ਏ',–ਸੋਹਣੇ ਦਾ ਸਲਾਹੁਣਾ ਕੀ, ਤੇ ਕੋਝੇ ਦਾ ਨਿੰਦਣਾ ਕੀ। ਫਿਰ ਸੂਰਤ ਪਾਲ ਸਿੰਘ ਦੀਆਂ ਤਸਵੀਰਾਂ।

ਏਹ ਵਿਰਕ 'ਗਿਆਂ' ਨੂੰ ਜਿੰਦਾ ਜਾਵੇਦ ਕਰੀ ਜਾਂਦਾ ਏ ਨਾਲ ਆਪ ਵੀ... ਜਿਵੇਂ ਮੇਰੀ ਇਕ ਕਵਿਤਾ ਦੀ ਸਤਰ ਏ, ਕੀਤਾ ਪਿੰਡ ਕਸੇਲ ਪਰਵਾਨ ਤੈਨੂੰ ਤੇ ਮਸ਼ਹੂਰ ਤੂੰ ਪਿੰਡ 'ਕਸੇਲ' ਕੀਤਾ। ਵਿਰਕਾ! ਜੋਹੜੇ ਤੇਰੇ ਤੋਂ ਪਹਿਲਾਂ ਚਲੇ ਜਾਵਾਂਗੇ, ਏਹ ਤਸੱਲੀ ਪੱਲੇ ਬੰਨ੍ਹ ਕੇ ਜਾਵਾਂਗੇ ... ਪਰ ਅਜੇ ਤੇ ਜਾਣ ਬਾਰੇ ... ਕਿਆ ਜਾਨਾ ਕਿਵ ਹੋਇਗਾ...

ਸੂਬਾ ਖਰਲ ਤੇ ਪ੍ਰੋ. ਵੜੈਚ ਵਾਂਗੂੰ ਲਗਦਾ ਏ ਨੀਲਧਾਰੀ ਤੇ ਵੀ ਸ਼ਹੀਦ ਸਿੰਘਾਂ ਦਾ ਗ਼ਲਬਾ ਪੈ ਗਿਐ, ਅਲਾਹ ਕਰੇ ਜ਼ੋਰਿ ਕਲਮ ਔਰ ਜ਼ਿਆਦਾ। ਹਿਸਟੋਰੀਅਨ ਬਾਰੇ ਕੋਈ ਗੱਲ ਕੀਤੀ, ਆਖਣਗੇ, ਆਪਣੇ ਯਾਰ ਦੀਆਂ ਸਿਫ਼ਤਾਂ ਕਰੀ ਜਾਂਦਾ ਏ।

ਧੀਆਂ ਦੇ ਦੁੱਖ ਹਸਾਸ ਬੰਦਿਆਂ ਨੂੰ ਹਿਲਾ ਕੇ ਰੱਖ ਦੇਂਦੇ ਨੇ. ਮਾਸਟਰ ਜੀ ਤਾਂ ਆਲੇ ਦੁਆਲੇ ਦੇ ਦੁੱਖ ਆਪ ਸਹੇੜ ਲੈਂਦੇ ਨੇ, ਤੇ ਕਵਿਤਾ ਪਹਾੜੀ ਝਰਨੇ ਵਾਂਗ ਵਹਿ ਤੁਰਦੀ ਏ।

—ਸਾਧੂ ਸਿੰਘ ਕਿਸਾਨ,
ਪਿੰਡ ਬੁਢੀ ਮੈੜੀ, (ਰਾਮਪੁਰ) ਡਾ: ਅਮਰਿਤਸਰ
ਕਲਾਂ—125102 ਸਿਰਸਾ (ਹਰਿਆਣਾ)
ਫ਼ੋਨ - 01698-280261

-------

ਆਸ ਕਰਦੀ ਹਾਂ ਕਿ ਆਪ 'ਵਰਿਆਮ' ਪਰਿਵਾਰ ਸਮੇਤ ਚੜ੍ਹਦੀਆਂ ਕਲਾਂ ਵਿਚ ਹੋਣਗੇ। ਘਰ ਦੇ ਵਿਹੜੇ ਵਿਚ 'ਵਰਿਆਮ' ਦਾ ਆਉਣਾ ਖੁਸ਼ੀ ਦਾ ਸੰਕੇਤ ਹੁੰਦਾ ਹੈ। ਇਸ ਵਿਲੱਖਣ ਤੇ ਜਾਣਕਾਰੀ ਭਰਪੂਰ ਮੈਗਜ਼ੀਨ ਭੇਜਣ ਲਈ ਆਪ ਜੀ ਦਾ ਬੇਹੱਦ ਧੰਨਵਾਦ। ਮੈਂ ਪ੍ਰਮਾਤਮਾ ਦੀ ਰਿਣੀ ਹਾਂ, ਇਸ ਨੇ ਹੀ ਮੈਨੂੰ ਪਹਿਚਾਣ ਦਿੱਤੀ ਹੈ ਪ੍ਰਮਾਤਮਾ ਇਸ ਨੂੰ ਹਮੇਸ਼ਾ ਚੜ੍ਹਦੀਆਂ ਕਲਾਂ ਵਿਚ ਰੱਖੇ। ਹੁਣ ਜਦੋਂ ਕਿ ੨੦੦੫ ਕੁੱਲ ੧੬ ਦਿਨਾਂ ਦਾ ਮਹਿਮਾਨ ਰਹਿ ਗਿਆ ਹੈ ਮੈਂ ਆਪ ਜੀ ਨੂੰ ਪਰਿਵਾਰ ਨੂੰ, ਵਰਿਆਮ ਦੇ ਸਾਰੇ ਸ਼ੁਭ ਚਿੰਤਕਾਂ ਨੂੰ ੨੦੦੬ ਸੰਨ ਦੀਆਂ ਮੁਬਾਰਕਾਂ ਭੇਜ ਰਹੀ ਹਾਂ। ਸਭ ਲਈ ਨਵੇਂ ਸਾਲ ਦਾ ਸੂਰਜ ਖੁਸ਼ੀਆਂ ਦੇ ਖੇੜੇ ਲੈ ਕੇ ਆਵੇ।

-ਨੀਲਮ ਸੰਜੀਵ
*ਫਗਵਾੜਾ*

-------

ਦਸੰਬਰ ਅੰਕ ਦੀ ਸੰਪਾਦਕੀ ਅੰਮ੍ਰਿਤਾ ਪ੍ਰੀਤਮ ਅਤੇ ਵਾਲਕਰ ਰਿਪੋਰਟ ਬਾਰੇ ਟਿਪਣੀਆਂ ਵੀ ਢੁਕਵੀਆਂ ਹਨ ਪਰ 'ਪਾਪੋ ਦਾ ਵਰਤਿਆ ਵਰਤਾਰਾ' ਵਰਤਮਾਨ ਪ੍ਰਬੰਧ ਦੇ ਚੌਤਰਫਾ ਨਿਘਾਰ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦੀ ਹੈ। ਓਲੰਪੀਅਨ ਹਰਪਾਲ ਸਿੰਘ ਮੇਰੇ ਪਿੰਡ ਤੋਂ ਸਿਰਫ ਅੱਠ ਕਿਲੋਮੀਟਰ ਦੀ ਵਿੱਥ 'ਤੇ ਸੰਤ ਨਗਰ ਪਿੰਡ ਦਾ ਨਿਵਾਸੀ ਹੈ। ਸੂਬਾ ਬਲਕਾਰ ਸਿੰਘ ਹੋਰਾਂ ਦਾ ਲਖਤੇ ਜਿਗਰ। ਪਰ ਮੈਨੂੰ ਪਹਿਲੀ ਵੇਰ ਉਸ ਬਾਰੇ ਮੁਕੰਮਲ ਜਾਣਕਾਰੀ ਤੁਹਾਡੇ ਲਿਖੇ ਲੇਖ ਵਿਚੋਂ ਹੀ ਪੜ੍ਹਨ ਨੂੰ ਮਿਲੀ ਹੈ। ਤੁਸੀਂ ਨਾਮਧਾਰੀ ਸਾਹਿਤਕਾਰਾਂ, ਲੇਖਕਾਂ, ਕਵੀਆਂ, ਜਥੇਦਾਰਾਂ, ਪਰਚਾਰਕਾਂ, ਸੰਗੀਤਕਾਰਾਂ, ਕਲਾਕਾਰਾਂ ਬਾਰੇ ਜਾਣਕਾਰੀ ਦੇਣ ਦੇ ਨਾਲ ਨਾਲ ਆਪਣੇ ਪਰਚੇ ਦੁਆਰਾ ਪ੍ਰਸਿੱਧੀ ਦੀਆਂ ਸਿਖਰਾਂ ਛੋਹਣ ਵਾਲੇ ਨਾਮਧਾਰੀ ਖਿਡਾਰੀਆਂ ਦੀ ਆਪਣੇ ਪਰਚੇ ਵਿਚ ਸ਼ਬਦ ਚਿੱਤਰਾਂ ਦੁਆਰਾ ਨਕਾਸ਼ੀ ਕਰ ਕੇ ਜਿੱਥੇ ਪਾਠਕਾਂ ਦੇ ਗਿਆਨ ਵਿਚ ਵਾਧਾ ਕਰ ਰਹੇ ਹੋ ਉਥੇ ਪੰਥਕ ਸੇਵਾ ਵੀ ਨਿਭਾਅ ਰਹੇ ਹੋ। ਮਲੇਰਕੋਟਲੇ ਤੋਂ ਬਾਅਦ ਨਾਮਧਾਰੀਆਂ ਨੂੰ ਸੰਸਾਰ ਵਿਚ ਹਾਕੀ ਨੇ ਪ੍ਰਸਿੱਧ ਕਰ ਦਿੱਤਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਕ੍ਰਿਪਾ ਪਾਤਰ ਹਰਪਾਲ ਜਿਹੇ ਨੌਜੁਆਨ ਸਮੁੱਚੀ ਕੌਮ ਦਾ ਸਰਮਾਇਆ ਹਨ। "ਸਿਰਸੇ ਦੇ ੧੯ ਸਾਲਾ ਖਿਡਾਰੀ ਨੇ ਖੇਡ ਪ੍ਰੇਮੀਆਂ ਨੂੰ ਮਾਯੂਸ ਨਹੀਂ ਹੋਣ ਦਿੱਤਾ, ਤੁਸੀਂ 'ਟ੍ਰਿਬਿਊਨ' ਨੂੰ ਠੀਕ ਉਧਰਿਤ ਕੀਤਾ ਹੈ। ਇਹ ਖਿਡਾਰੀ ਮੇਰੇ ਮਿੱਤਰ ਜੋਗਿੰਦਰ ਸਿੰਘ ਮੁਕਤਾ, ਬਲਵੰਤ ਸਿੰਘ ਅਤੇ ਗੁਰਮੁਖ ਸਿੰਘ ਸ਼ਾਹ ਹੋਰਾਂ ਦਾ ਭਣੇਵਾਂ ਹੈ। ਇਹ ਸਾਡੇ ਲਈ ਹੋਰ ਵੀ ਫਖਰ ਵਾਲੀ ਗੱਲ ਹੈ। ਇਲਾਕਾ ਜੀਵਨ ਨਗਰ ਦੇ ਵਿਸ਼ਵ ਵਿਖਿਆਤ ਖੇਡ ਸਿਤਾਰੇ ਬਾਰੇ ਤੁਹਾਡੀ ਕਲਮ ਦਾ ਇਕ ਵੇਰ ਇਲਾਕਾ ਨਿਵਾਸੀਓ ਵੱਲੋਂ ਵੀ ਧੰਨਵਾਦ ਕਰਨਾ ਆਪਣਾ ਫਰਜ਼ ਸਮਝਦਾ ਹਾਂ। ਸਾਧੂ ਸੁਭਾਉ ਸੰਤ ਮੰਗਲ ਸਿੰਘ ਹੋਰਾਂ ਦੇ ਦੇਹਾਵਾਸਨ ਬਾਰੇ ਗੁਰਬਚਨ ਸਿੰਘ ਨਾਮਧਾਰੀ ਹੋਰਾਂ ਨੇ ਸਟੀਕ ਜਾਣਕਾਰੀ ਦਿੱਤੀ ਹੈ। ਮੰਗਲ ਸਿੰਘ ਹੋਰਾਂ ਦੇ ਪਰਿਵਾਰ ਨਾਲ ਦਿਲੀ ਅਫਸੋਸ ਹੈ। ਸੰਤ ਤਰਸੇਮ ਸਿੰਘ ਨਾਮਧਾਰੀ ਹੋਰਾਂ ਦਾ ਕੈਨੇਡਾ ਤੋਂ ਪੂਰੇ ਆਰਟੀਕਲ ਜਿੱਡੀਆਂ ਨਿੱਗਰ ਪ੍ਰਤੀਕ੍ਰਿਆਵਾਂ ਭੇਜਣ ਲਈ ਵੀ ਧੰਨਵਾਦ। ਉਤਸ਼ਾਹ ਬਣਿਆ ਰਹਿੰਦਾ ਹੈ।

-------

—ਸੁਵਰਨ ਸਿੰਘ ਵਿਰਕ
*ਪਿੰਡ-ਡਾਕ ਕਰੀਵਾਲਾ (ਸਰਸਾ)*

ਦਸੰਬਰ ੦੫ ਦਾ ਤੁਹਾਡਾ ਸੰਪਾਦਕੀ ਤੇ ਓਲੰਪੀਅਨ ਹਰਪਾਲ ਸਿੰਘ ਬਾਰੇ ਲਿਖਿਆ ਲੇਖ ਵਧੀਆ ਰਹੇ। ਇਸ ਤੋਂ ਇਲਾਵਾ ਸੁਵਰਨ ਸਿੰਘ ਵਿਰਕ ਦਾ "ਸਤਿਗੁਰੂ ਬਿਲਾਸ" ਸਾਧੂ ਦੈਯਾ ਸਿੰਘ ਆਰਫ਼ ਦਾ 'ਸੱਠਵੇਂ ਸਾਲ ਦਾ ਹਾਲ' ਅਮਰਜੀਤ ਸਿੰਘ ਸੰਧੂ ਦੀ ਗ਼ਜ਼ਲ, ਪ੍ਰਿੰ: ਕਰਤਾਰ ਸਿੰਘ ਕਾਲੜਾ ਦਾ ਸ਼ਹੀਦ ਕਾਕਾ ਬਿਸ਼ਨ ਸਿੰਘ ਬਾਰੇ ਬੰਦ ਅਤੇ ਗਜ਼ਲ ਵੀ ਖੂਬ ਰਹੇ। ਵਹਿਗੁਰੂ ਕਰੇ ਨਵੇਂ ਸਾਲ ਵੀ ਤੁਹਾਡਾ/ ਸਾਡਾ ਵਰਿਆਮ ਨਵੀਆਂ ਪੈੜਾਂ ਪਾਉਂਦਾ ਰਹੇ ਤੇ ਬੁਲੰਦੀਆਂ ਛੂੰਹਦਾ ਰਹੇ। ਤੁਹਾਨੂੰ ਤੇ ਵਰਿਆਮ ਦੇ ਸਮੂਹ ਪਰਿਵਾਰ ਨੂੰ ਨਵੇਂ ਸਾਲ ਦੀਆਂ ਸ਼ੁਭ ਕਾਮਨਾਂ ਤੇ ਦੁਆਵਾਂ।

—ਚਰਨ ਸੀਚੇਵਾਲਵੀ
ਚੌਗਿੱਟੀ, ਜਲੰਧਰ।

ਸਤਿਗੁਰੂ ਜਗਜੀਤ ਸਿੰਘ ਨੂੰ ਪ੍ਰਕਾਸ਼ ਉਤਸਵ ਸੰਗੀਤ ਸੰਮੇਲਨ ਜਲੰਧਰ
(ਰਿਪੋਰਟ ਪੰਨਾ ੩੮ 'ਤੇ)

ਸ੍ਰੀ ਮੋਹਨ ਮਲਸਿਆਨੀ (ਗਾਇਣ)
ਸ੍ਰੀ ਮਨੂੰ ਸੀਨ (ਸਿਤਾਰ)
ਪ੍ਰੋ. ਅਲੰਕਾਰ ਸਿੰਘ (ਹਾਰਮੋਨੀਅਮ)
ਸ. ਗੋਰਿਦਰ ਸਿੰਘ ਮਣੀ (ਤਬਲਾ)






ਕੁਮਾਰੀ ਸੁਗੰਧਾ ਮਿਸ਼ਰਾ (ਗਾਇਣ)



ਸ੍ਰੋਤਾ ਮੰਡਲ



ਸਨਮਾਨਤ ਸ਼ਖਸੀਅਤਾਂ

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75 January-2006



ਭਾਈ ਸਾਹਿਬ ਅਵਤਾਰ ਸਿੰਘ ਜੀ ਦਾ ਰਾਗੀ ਜੱਥਾ ਕੈਨੇਡਾ ਵਿੱਚ ।
(ਰਿਪੋਰਟ ਪੰਨਾ ੩੯ 'ਤੇ)

**ਸਤਿਗੁਰੂ ਜਗਜੀਤ ਸਿੰਘ ਨੂੰ ਪ੍ਰਕਾਸ਼ ਉਤਸਵ ਸੰਗੀਤ ਸੰਮੇਲਨ ਜਲੰਧਰ**
(ਰਿਪੋਰਟ ਪੰਨਾ ੩੮ 'ਤੇ)



ਡਾ. ਵਰਿੰਦਰ ਕੁਮਾਰ (ਸਿਤਾਰ)
ਸ੍ਰੀ ਤਿਲਕ ਰਾਜ (ਤਬਲਾ)



ਸ. ਸੰਤੋਖ ਸਿੰਘ (ਗਾਇਣ)
ਸ. ਗੁਰਿੰਦਰ ਸਿੰਘ ਮਣੀ (ਤਬਲਾ)

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
0181-2222543